ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਰਬ ਕਲਾ ਸਮਰੱਥ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਏਕੁ ਜਿ ਸਾਜਨੁ ਮੈ ਕੀਆ, ਸਰਬ ਕਲਾ ਸਮਰਥੁ ॥



ਰੰਡ ਅਸਾਡੇ ਸੀਨੇ ਪੈਂਦੀ, ਹੋਰ ਕੋਮਲ ਜਿਓਂ ਖੋਹਲੇਂ।
ਖੁਸ਼ੀ ਅਗੰਮੀ ਮਿਲਦੀ ਕੋਈ, ਜਾ ਅੱਖੀਆਂ ਥੀਂ ਬੋਲੇਂ।
ਨਦਰ ਤੇਰੀ ਸੁੱਖ ਸਾਰੇ ਦਿੱਤੇ, ਛੁਹ ਨਸੀਬੀਂ ਹੋਵੇ;
ਤੇਰੀ ਦੀਦ ਦੀਵਾਨੇ ਕੀਤਾ, ਰੱਖ ਚਰਨਾਂ ਦੇ ਕੋਲੇ
(ਅ.ਸ. ਲਾਇਲ)

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸਤਿਗੁਰੂ ਸ਼ਬਦ 'ਸਤਿ' ਅਤੇ 'ਗੁਰੂ' ਦਾ ਸੁਮੇਲ ਹੈ। ਅਗਿਆਨ ਦੇ ਹਨੇਰੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਨੂੰ ਗੁਰੂ ਕਿਹਾ ਜਾਂਦਾ ਹੈ ਅਤੇ 'ਸਤਿ'(ਸੱਚ) ਆਦਿ ਹੈ, ਸਦੀਵੀ ਹੈ, ਸੱਚ ਪ੍ਰਮਾਤਮਾ ਹੈ। ਜੀਵ ਨੂੰ 'ਸਤਿ' ਨਾਲ ਜੁੜਨ ਦਾ ਗੁਰ ਦੱਸਣ ਵਾਲੇ ਪੁਰਖ ਨੂੰ 'ਸਤਿਗੁਰੂ' ਕਿਹਾ ਜਾਂਦਾ ਹੈ। ਸਤਿਗੁਰੂ ਹੰਕਾਰ ਅਤੇ ਦਵੈਤ ਦਾ ਤਿਆਗ ਕਰਕੇ, ਆਤਮਾ ਅਤੇ ਪਰ ਆਤਮਾ ਦਾ ਭੇਦ ਮਿਟਾ ਕੇ ਪਰਮ-ਆਤਮਾ ਨਾਲ ਜੁੜਨ ਦਾ ਮਾਰਗ ਦਰਸਾਉਂਦਾ ਹੈ। ਲੋਭ ਅਤੇ ਸਵਾਰਥ ਤਿਆਗਣ ਲਈ ਉਪਦੇਸ਼ ਦੇਂਦਾ ਹੈ। ਸੇਵਾ, ਸਿਮਰਨ ਅਤੇ ਪਰਉਪਕਾਰ ਹਿੱਤ ਜੀਵਨ ਅਰਪਣ ਲਈ ਪ੍ਰੇਰਦਾ ਹੈ।

ਇਹੋ ਉਪਦੇਸ਼ ਦਿਤਾ ਸੀ ਅੱਜ ਤੋਂ ਪੰਜ ਸਦੀਆਂ ਪਹਿਲੋਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ। ਆਪ ਨੇ ਅਧਿਆਤਮਵਾਦ ਨੂੰ ਜੰਗਲਾਂ-ਬੇਲਿਆਂ ਅਤੇ ਗੁਫ਼ਾਵਾਂ 'ਚੋਂ ਕੱਢ ਕੇ ਗ੍ਰਿਹਸਤੀ ਜੀਵਨ ਵਿਚ ਲਿਆਂਦਾ। ਜਪ-ਤਪ ਅਤੇ ਤਿਆਗ ਦੇ ਨਾਲ ਕਿਰਤ, ਸੇਵਾ ਅਤੇ ਸਿਮਰਨ ਨੂੰ ਜੋੜਕੇ ਰਾਜ-ਜੋਗ ਦਾ ਮਾਰਗ ਚਲਾਇਆ। ਗੁਰੂ ਨਾਨਕ -"ਹਿੰਦੂਓਂ ਕੇ ਗੁਰੂ, ਮੁਸਲਮਾਨੋਂ ਕੇ ਪੀਰ" ਕਰਕੇ ਪ੍ਰਸਿੱਧ ਹੋਏ। ਸਤਿਗੁਰੂ ਅੰਗਦ ਦੇਵ ਜੀ ਤੋਂ ਸਤਿਗੁਰੂ ਤੇਗ ਬਹਾਦੁਰ ਜੀ ਤੱਕ - ਸਤਿਗੁਰੂ ਸਾਹਿਬਾਨ ਨੇ ਕਠਿਨ ਘਾਲਨਾ ਘਾਲ ਕੇ ਸਿੱਖ ਪੰਥ ਦਾ ਮਾਰਗ ਦਰਸ਼ਨ ਕੀਤਾ। ਆਪਣੇ ਕਰਮ ਅਤੇ ਉਪਦੇਸ਼ ਦੁਆਰਾ ਸਿੱਖਾਂ ਵਿਚ ਪ੍ਰੇਮ, ਭਗਤੀ, ਪਰਉਪਕਾਰ, ਸੇਵਾ, ਸੂਰਬੀਰਤਾ ਅਤੇ ਕੁਰਬਾਨੀ ਦੀ ਭਾਵਨਾ ਪੈਦਾ ਕੀਤੀ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ-ਫੁੱਲਵਾੜੀ ਨੂੰ ਪਿਓਂਦ ਕਰਕੇ ਖ਼ਾਲਸੇ ਦਾ ਰੂਪ ਦਿੱਤਾ। ਖ਼ਾਲਸੇ ਨੂੰ ਨਿਆਰਾ ਰੂਪ ਬਖ਼ਸ਼ਿਆ। ਸਿੱਖ-ਰਾਜ ਸਮੇਂ ਧਨ, ਤਾਕਤ ਅਤੇ ਪ੍ਰਭੁਤਾ ਦੇ ਨਸ਼ੇ ਵਿੱਚ ਸਿੱਖ ਧਰਮ ਕਰਮ ਛਡ, ਐਸ਼ਪ੍ਰਸਤ ਹੋ ਗਏ। ਅਣਗਿਣਤ ਕੁਰਬਾਨੀਆਂ ਕਰਕੇ ਪ੍ਰਾਪਤ ਕੀਤਾ ਰਾਜ ਭਾਗ ਗੁਆ ਲਿਆ। ਬਰਤਾਨਵੀ ਸਾਮਰਾਜ ਦੇ ਅਧੀਨ ਹੋ ਗਏ। ਸਤਿਗੁਰੂ ਰਾਮ ਸਿੰਘ ਜੀ ਸਿੱਖੀ ਬਾਗ਼ ਤੇ ਆਈ ਪੱਤਝੜ ਸਮੇਂ ਬਸੰਤ-ਬਹਾਰ ਬਣ ਪ੍ਰਗਟੇ। ਆਪ ਜੀ ਨੇ ਸ੍ਰੀ ਦਸਮੇਸ਼ ਜੀ

ਦੇ ਸਿੱਖੀ ਸਰੂਪ ਨੂੰ ਪੁਨਰ ਸੁਰਜੀਤ ਕੀਤਾ। ਗੁਰਬਾਣੀ ਅਨੁਸਾਰ ਜੀਵਨ ਜੀਊਣ ਲਈ ਪ੍ਰੇਰਿਆ। ਸੁਤੰਤਰਤਾ ਦਾ ਮੂਲ-ਮੰਤਰ 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ' ਦ੍ਰਿੜ ਕਰਵਾਇਆ। ਆਪਣੇ ਗੌਰਵਮਈ ਵਿਰਸੇ ਤੋਂ ਜਾਣੂ ਕਰਵਾਇਆ। ਭਾਰਤ-ਵਰਸ਼ ਨੂੰ ਆਜ਼ਾਦ ਕਰਵਾਉਣ ਲਈ ਉਸ ਸਾਮਰਾਜ ਨਾਲ ਟੱਕਰ ਲਈ ਜਿਸ ਦੇ ਰਾਜ ਵਿਚ ਸੂਰਜ ਨਹੀਂ ਸੀ ਛਿਪਦਾ। ਅੰਗ੍ਰੇਜ਼ ਹਾਕਮਾਂ ਨੇ ਆਪਣੇ ਸਾਮਰਾਜ ਲਈ ਬਹੁਤ ਵੱਡਾ ਖ਼ਤਰਾ ਸਮਝ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼-ਨਿਰਵਾਸਿਤ ਕਰ ਦਿੱਤਾ। ਚੌਂਤੀ ਵਰ੍ਹੇ ਅੱਤ ਸਖਤੀਆਂ ਦੇ ਦੌਰ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਆਪਣੀ ਸੂਝ-ਬੂਝ ਅਤੇ ਧੀਰਜ ਨਾਲ ਆਜ਼ਾਦੀ ਦੀ ਜੋਤ ਨੂੰ ਜਗਦੀ ਰੱਖਿਆ। ਅੰਗ੍ਰੇਜ਼ ਸਰਕਾਰ ਨੇ ਨਾਮਧਾਰੀ ਸਿੱਖਾਂ ਤੇ ਅਕਹਿ ਅਤੇ ਅਸਹਿ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ। ਸ੍ਰੀ ਭੈਣੀ ਸਾਹਿਬ ਸਥਾਈ ਪੁਲਿਸ ਚੌਂਕੀ ਬਿਠਾ ਦਿੱਤੀ। ਸਾਰੇ ਨਾਮਧਾਰੀ ਪੰਥ ਨੂੰ ਜਰਾਇਮ-ਪੇਸ਼ਾ ਕਰਾਰ ਦੇ ਦਿੱਤਾ। ਫੇਰ ਹਰੀ ਦੇ ਤੇਜੱਸਵੀ ਪ੍ਰਤਾਪ ਨੇ ਪੰਥ ਦੀ ਵਾਗਡੋਰ ਸੰਭਾਲੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ-ਬਾਣੀ ਅਤੇ ਸੁੱਚ-ਸੋਧ ਦਾ ਪ੍ਰਵਾਹ ਚਲਾਇਆ। ਬਰਤਾਨਵੀ ਹਾਕਮਾਂ ਦੇ ਪੁਰਾਣੇ ਅਤੇ ਕਾਰਆਮਦ ਹਥਿਆਰ "ਪਾੜੋ ਤੇ ਰਾਜ ਕਰੋ" ਨੂੰ ਬੇਅਸਰ ਕਰਨ ਲਈ ਅਤੇ ਭਾਈਚਾਰਕ ਸਦਭਾਵਨਾ ਕਾਇਮ ਕਰਨ ਲਈ ਮਿਲਾਪ ਕਾਨਫਰੰਸਾਂ ਕੀਤੀਆਂ। ਦੇਸ਼ ਦੀ ਆਜ਼ਾਦੀ ਲਈ ਜੂਝ ਰਹੀਆਂ ਸਾਰੀਆਂ ਜਥੇਬੰਦੀਆਂ ਨੂੰ ਸਹਿਯੋਗ ਦਿੱਤਾ, ਸਮੇਂ-ਸਮੇਂ ਸਿਰ ਅਗਵਾਈ ਕੀਤੀ ਅਤੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਭਰਪੂਰ ਹਿੱਸਾ ਪਾਇਆ।

ਇਸੇ ਗੌਰਵਮਈ ਗੁਰੂ-ਪਰੰਪਰਾ ਦੇ ਵਰਤਮਾਨ ਜਾਂ-ਨਸ਼ੀਨ ਹਨ- ਸਤਿਗੁਰੂ ਜਗਜੀਤ ਸਿੰਘ ਜੀ। ਆਪ ਵਿਸ਼ਵ ਭਰ ਵਿਚ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਸੇਵਾ, ਸਿਮਰਨ ਅਤੇ ਸਰਬੱਤ ਦੇ ਭਲੇ ਦਾ ਸੰਦੇਸ਼ ਪਹੁੰਚਾ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਵੀ ਭਗਵਾਨ ਕ੍ਰਿਸ਼ਨ ਜੀ ਦੀ ਤਰ੍ਹਾਂ ਕਾਰਵਾਸ ਵਿਚ ਹੀ ਹੋਇਆ। ਪਿਤਾ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੂਪਿੰਦਰ ਕੌਰ ਦੇ ਗ੍ਰਿਹਿ ਵਿਖੇ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ 'ਤੇ 8 ਮੱਘਰ 1977 ਬਿ. ਕੱਤਕ ਸੁਦੀ ਇਕਾਦਸ਼ੀ (22 ਨਵੰਬਰ, 1920 ਈ.) ਨੂੰ ਅੰਮ੍ਰਿਤ ਵੇਲੇ ਚਾਰ ਵਜੇ

ਆਪ ਜੀ ਦਾ ਪ੍ਰਕਾਸ਼ ਹੋਇਆ। ਗੁਰਮੁਖੀ ਅੱਖਰਾਂ ਦੀ ਪਛਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਖ਼ਤੀ 'ਤੇ ਪੂਰਨੇ ਪਾ ਕੇ ਆਪ ਕਰਵਾਈ। ਸਾਸ਼ਤਰੀ ਸੰਗੀਤ ਅਤੇ ਗੁਰਮਤਿ ਕੀਰਤਨ ਦੀ ਸਿੱਖਿਆ ਉਸਤਾਦ ਹਰਨਾਮ ਸਿੰਘ ਜੀ ਚਵਿੰਡੇ ਵਾਲਿਆਂ ਪਾਸੋਂ ਸਾਢੇ ਚਾਰ ਸਾਲ ਦੀ ਉਮਰ ਵਿਚ ਸਿੱਖਣੀ ਸ਼ੁਰੂ ਕੀਤੀ। ਮੁੱਢਲੀ ਅਤੇ ਉਚੇਰੀ ਵਿਦਿਆ ਗੁਰਮਤਿ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਪ੍ਰਾਪਤ ਕੀਤੀ। ਇਸ ਵਿਦਿਆਲੇ ਵਿਚ ਪੰਜਾਬੀ, ਹਿੰਦੀ, ਅੰਗ੍ਰੇਜ਼ੀ ਦੇ ਨਾਲ ਸੰਸਕ੍ਰਿਤ ਵੀ ਪੜ੍ਹਾਈ ਜਾਂਦੀ ਸੀ। ਗੁਰਬਾਣੀ ਦਾ ਜ਼ੁਬਾਨੀ ਅਤੇ ਵੇਖ ਕੇ ਸ਼ੁੱਧ ਪਾਠ, ਸਾਸ਼ਤ੍ਰੀ ਸੰਗੀਤ ਅਤੇ ਗੁਰਮਤਿ ਕੀਰਤਨ ਦੀ ਸਿਖਿਆ, ਪਿੰਗਲ ਦਾ ਗਿਆਨ, ਬਾਗ਼ਬਾਨੀ ਅਤੇ ਦਸਤਕਾਰੀ ਵੀ ਸਿਖਾਈ ਜਾਂਦੀ ਸੀ। ਇਹ ਵਿਦਿਆਲਾ ਪੁਰਾਤਨ ਰਿਸ਼ੀਆਂ ਮੁਨੀਆਂ ਦੇ ਆਸ਼ਰਮਾਂ ਵਰਗਾ ਸੀ ਜਿਥੇ ਗੁਰੂ-ਸਪੁੱਤ੍ਰ ਵੀ ਬਾਕੀ ਸਹਿਪਾਠੀਆਂ ਵਾਂਗ ਹੀ ਵਿਚਰਦੇ ਸਨ। ਆਪ ਸਾਥੀਆਂ ਨਾਲ ਘੁਲਦੇ, ਕਬੱਡੀ, ਖਿੱਦੋ-ਖੂੰਡੀ, ਫੁਟਬਾਲ ਅਤੇ ਗਤਕਾ ਖੇਡਦੇ, ਤੇਜ਼ ਪਾਣੀਆਂ ਵਿਚ ਤੈਰਦੇ। ਘੋੜ-ਸਵਾਰੀ ਅਤੇ ਪੋਲੋ ਵੀ ਖੇਡਦੇ। ਗਊਆਂ, ਮੱਝਾਂ ਅਤੇ ਘੋੜਿਆਂ ਦੀ ਸਾਂਭ-ਸੰਭਾਲ ਅਤੇ ਇਲਾਜ ਦੀ ਜਾਣਕਾਰੀ ਵੀ ਪ੍ਰਾਪਤ ਕਰਦੇ। ਇਸ ਸਮੇਂ ਨਾਮਧਾਰੀ ਸਮਾਜ ਵਿਚ ਆਪ ਜੀ ਨੂੰ 'ਬੇਅੰਤ ਜੀ' ਕਹਿ ਕੇ ਸਤਿਕਾਰਿਆ ਜਾਂਦਾ ਸੀ।

ਯੁਵਾ-ਅਵਸਥਾ ਵਿਚ ਆਪ ਜੀ ਨੇ ਪਿਤਾ-ਸਤਿਗੁਰੂ ਜੀ ਦੀ ਆਗਿਆ ਅਨੁਸਾਰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਕੰਮਾਂ ਵਿਚ ਪੂਰੀ ਸਰਗਰਮੀ ਨਾਲ ਭਾਗ ਲੈਣਾ ਸ਼ੁਰੂ ਕੀਤਾ। ਬਰਤਾਨਵੀ ਸਾਮਰਾਜ ਵਿਰੋਧੀ ਦੇਸ਼-ਭਗਤ ਜਥੇਬੰਦੀਆਂ ਨੂੰ ਸਹਿਯੋਗ ਦਿੰਦੇ ਜਲੂਸਾਂ ਵਿਚ ਸ਼ਾਮਲ ਹੁੰਦੇ, ਜਲਸਿਆਂ ਦਾ ਪ੍ਰਬੰਧ ਕਰਦੇ। ਰਾਜਸੀ ਨੇਤਾਵਾਂ ਨਾਲ ਵਿਚਾਰ-ਵਟਾਂਦਰੇ ਕਰਦੇ। ਮੇਲਿਆਂ ਦਾ ਪ੍ਰਬੰਧ ਕਰਦੇ ਅਤੇ ਹੁਕਮ ਅਨੁਸਾਰ ਧਰਮ ਪ੍ਰਚਾਰ ਲਈ ਦੌਰੇ ਵੀ ਕਰਦੇ। ਸੰਗਤ ਆਪ ਜੀ ਨੂੰ ਵੱਡੇ ਬਾਬਾ ਜੀ ਕਹਿ ਕੇ ਸਤਿਕਾਰਦੀ।

ਪਾਕਿਸਤਾਨ ਬਣਨ ਤੋਂ ਪਹਿਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਦੇਸ਼ ਦੀ ਵੰਡ ਹੋਵੇਗੀ, ਤੁਸੀਂ ਘੱਟ-ਘੱਟ

ਰਾਵੀਓਂ ਪਾਰ ਹੋ ਜਾਓ। ਆਪਣੇ ਸਿੱਖਾਂ ਨੂੰ ਵਸਾਉਣ ਲਈ ਸਿਰਸੇ ਜ਼ਿਲੇ ਵਿਚ ਹਜ਼ਾਰਾਂ ਏਕੜ ਜ਼ਮੀਨ ਖ਼ਰੀਦ ਲਈ। ਜਦੋਂ ਬਾਕੀ ਰਿਆਸਤਾਂ ਟੁੱਟ ਗਈਆਂ। ਅਟੱਲ-ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀਨੇ ਨਾਮਧਾਰੀ ਸਿੱਖਾਂ ਦੀ ਰਿਆਸਤ ਬਣਾ ਦਿੱਤੀ। ਸ੍ਰੀ ਜੀਵਨ ਨਗਰ ਇਲਾਕੇ ਦੇ ਖ੍ਰੀਦਣ ਅਤੇ ਵਸਾਉਣ ਵਿਚ ਵੱਡੇ ਬਾਬਾ ਜੀ ਦੀ ਮੁੱਖ ਜ਼ੁੰਮੇਵਾਰੀ ਅਤੇ ਅਹਿਮੰ ਭੂਮਿਕਾ ਸੀ।

ਸੰਨ 1947 ਈ. ਦੇਸ਼ ਦੀ ਵੰਡ ਸਮੇਂ, ਜਦੋਂ ਸੰਪਰਦਾਇਕ ਦੰਗੇ ਹੋ ਰਹੇ ਸਨ, ਗੋਲੀਆਂ ਚਲ ਰਹੀਆਂ ਸਨ, ਅੱਗਾਂ ਲਗ ਰਹੀਆਂ ਸਨ। ਇੱਜ਼ਤਾਂ ਲੁੱਟੀਆਂ ਜਾ ਰਹੀਆਂ ਸਨ। ਲੋਕਾਈ ਤ੍ਰਾਹ-ਤ੍ਰਾਹ ਕਰ ਰਹੀ ਸੀ। ਸਾਡੇ ਰਾਸ਼ਟਰੀ ਨੇਤਾ ਦੰਗਿਆਂ ਦਾ ਵਿਰੋਧ ਕਰਨ ਲਈ ਭੁੱਖ ਹੜਤਾਲਾਂ ਕਰਕੇ ਆਪਣੇ ਆਪ ਨੂੰ ਤਸੱਲੀ ਦੇ ਰਹੇ ਸਨ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵੱਡੇ ਬਾਬਾ ਜੀ ਦਿਨ ਰਾਤ ਇਕ ਕਰਕੇ ਲੋਕਾਂ ਨੂੰ ਮੌਤ ਦੇ ਮੂੰਹ ਵਿਚੋਂ ਬਚਾ ਰਹੇ ਸਨ। ਪਾਕਿਸਤਾਨ 'ਚੋਂ ਕੱਢ ਕੇ ਲਿਆ ਰਹੇ ਸਨ। ਉਜੜਿਆਂ ਨੂੰ ਵਸਾ ਰਹੇ ਸਨ। ਇਨ੍ਹਾਂ ਦੰਗਿਆਂ ਸਮੇਂ ਹਿੰਦੂ-ਸਿੱਖਾਂ ਨੇ ਹਿੰਦੂ-ਸਿੱਖਾਂ ਦੀ ਅਤੇ ਮੁਸਲਮਾਨਾਂ ਨੇ ਮੁਸਲਮਾਨਾਂ ਦੀ ਸਹਾਇਤਾ ਤਾਂ ਕੀਤੀ ਪਰ ਇਹ ਸਰਬ-ਸਾਂਝੇ ਪਾਤਸ਼ਾਹ ਦਾ ਦਰ ਹੀ ਸੀ ਜਿਥੋਂ ਮੁਸਲਮਾਨ ਕਾਫ਼ਲਿਆਂ ਦੀ ਸਹਾਇਤਾ ਵੀ ਆਪਣਿਆਂ ਵਾਂਗ ਕੀਤੀ ਗਈ। ਸ੍ਰੀ ਭੈਣੀ ਸਾਹਿਬ ਨੇੜਿਓਂ ਲੰਘਣ ਵਾਲੇ ਮੁਸਲਮਾਨਾਂ ਦੇ ਕਾਫ਼ਲੇ ਲੰਗਰ 'ਚੋਂ ਪ੍ਰਸ਼ਾਦਾ ਛਕ ਕੇ ਜਾਂਦੇ। ਸ੍ਰੀ ਜੀਵਨ ਨਗਰ ਇਲਾਕੇ ਵਿਚੋਂ ਕਿਸੇ ਇੱਕ ਵੀ ਮੁਸਲਮਾਨ ਦਾ ਜਾਨੀ-ਮਾਲੀ ਨੁਕਸਾਨ ਨਹੀਂ ਹੋਇਆ ਸਗੋਂ ਜਥਾ-ਯੋਗ ਅੰਨ-ਜਲ ਦੀ ਸੇਵਾ ਕੀਤੀ ਗਈ।

ਸੰਨ 1947 ਤੋਂ 1950 ਈ. ਤੱਕ ਤਿੰਨ ਵਰ੍ਹੇ ਸ੍ਰੀ ਜੀਵਨ ਨਗਰ ਇਲਾਕੇ ਦੇ ਕਰੀਬ ਵੀਹ ਪਿੰਡਾਂ ਦੀ ਖੇਤੀ ਸਾਂਝੀ ਕੀਤੀ ਗਈ। ਸਾਂਝੀ ਖੇਤੀ ਦੀ ਬਿਜਾਈ-ਵਢਾਈ ਅਤੇ ਵੰਡ ਦੀ ਜ਼ੁੰਮੇਵਾਰੀ ਪਿਤਾ-ਸਤਿਗੁਰੂ ਦੇ ਹੁਕਮ ਅਨੁਸਾਰ ਵੱਡੇ ਬਾਬਾ ਜੀ ਨੇ ਬੜੀ ਸੂਝ-ਬੂਝ ਅਤੇ ਸੁਚੱਜਤਾ ਨਾਲ ਨਿਭਾਈ।

ਵੱਡੇ ਬਾਬਾ ਜੀ ਨੇ 39 ਵਰ੍ਹੇ ਇਕ ਸਿਦਕੀ ਅਤੇ ਪੂਰਨ ਗੁਰ-

ਸਿਖ ਦੀ ਤਰ੍ਹਾਂ ਸਤਿਗੁਰੂ ਹੁਕਮ ਦੀ ਕਾਰ ਵਿਚ ਰਹਿੰਦਿਆਂ ਬਿਤਾਏ। ਅਜੇਹੀਆਂ ਅਨੇਕਾਂ ਘਟਨਾਵਾਂ ਹਨ ਜੋ ਆਪ ਨੂੰ ਲਹਿਣਾ ਜੀ ਵਾਂਗ ਇਸ ਰਾਜ-ਜੋਗ ਗੱਦੀ ਦਾ ਉਤਰਾਧਿਕਾਰੀ ਠਹਿਰਾਉਂਦੀਆਂ ਹਨ -

ਬਾਲ ਅਵਸਥਾ ਵਿਚ ਇਕ ਸਿੱਖ ਦੇ ਪੁੱਛਣ ਤੇ ਕਿ ਆਪਦਾ ਨਾਮ ਕੀ ਹੈ? ਜੁਆਬ ਸੀ :-

"ਅਗਸਤ ਆਦਿ ਜੇ ਬੜੇ ਤਪਸਤਪੀ ਬਿਸੇਖੀਐ॥
ਬੇਅੰਤ ਬੇਅੰਤ ਬੇਅੰਤ ਕੋ ਕਰੰਤ ਪਾਠ ਪੇਖੀਐ॥

ਤੁਕਾਂ ਸੁਣਾ ਦੇਣੀਆਂ, ਸੰਕੇਤ ਸੀ ਆਪ ਦੇ ਈਸ਼ਵਰੀ ਅਵਤਾਰ ਹੋਣ ਦਾ।

ਇਕ ਸਾਧੂ (ਸੰਤ ਮੰਗਲ ਸਿੰਘ ਰਾਮਟਾਹਲੀ) ਦੇ ਚਿਤਵਣ ਤੇ - ਕਿ ਜੇ ਸਾਹਿਬਜ਼ਾਦਾ ਕਲਾ ਵਾਲਾ ਹੈ ਤਾਂ ਮੇਰੀ ਕੁਟੀਆ ਵਿਚ ਆ ਕੇ ਦਰਸ਼ਨ ਦੇਵੇ। ਉਸ ਵੇਲੇ ਉਸ ਸਾਧੂ ਦੀ ਕੁਟੀਆ ਵਿਚ ਜਾ ਕੇ ਇਕ ਬੂਟੀ ਪੁੱਟਣ ਲਈ ਰੰਬੀ ਮੰਗਣ ਦੇ ਬਹਾਨੇ ਉਸਨੂੰ ਦਰਸ਼ਨ ਦਿੱਤੇ।

ਸਾਰਿਆਂ ਦੇ ਸੌਂ ਜਾਣ ਤੋਂ ਬਾਅਦ ਬਾਹਰ ਚਲੇ ਜਾਣਾ। ਸ੍ਰੀ ਜੀਵਨ ਨਗਰ ਸਰੋਵਰ ਕੰਢੇ ਪਈ ਇਕ ਲੱਕੜ 'ਤੇ ਬੈਠ ਕੇ ਸਾਰੀ ਸਾਰੀ ਰਾਤ ਨਾਮ ਜਪਣਾ ਅਤੇ ਅੰਮ੍ਰਿਤ ਵੇਲੇ ਸਭ ਦੇ ਜਾਗਣ ਤੋਂ ਪਹਿਲੋਂ ਆ ਜਾਣਾ।

ਮੇਲਿਆਂ ਵਿਚ ਅੰਮ੍ਰਿਤ ਵੇਲੇ ਸਿੱਖਾਂ ਸਾਧਾਂ ਦਾ ਇਸ਼ਨਾਨ ਕਰਵਾਉਣਾ ਲੰਗਰ ਵਿਚ ਪ੍ਰਸ਼ਾਦੇ ਪਕਾਉਣੇ, ਸੰਗਤ ਦੇ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰਨੀ, ਕਈ-ਕਈ ਰਾਤਾਂ ਜਾਗ ਕੇ ਮੇਲਿਆਂ ਦੇ ਪ੍ਰਬੰਧ ਦੀ ਜ਼ੁੰਮੇਵਾਰੀ ਨਿਭਾਉਣੀ। ਗੁਰੂ-ਹੁਕਮ ਅਨੁਸਾਰ ਧਰਮ ਪ੍ਰਚਾਰ ਲਈ ਦੌਰੇ ਕਰਨੇ, ਸਿੱਖਾਂ ਦੇ ਆਪਸੀ ਝਗੜਿਆਂ ਦੇ ਫ਼ੈਸਲੇ ਕਰਨੇ। ਸਾਧਾਂ ਦੇ ਸ਼ੰਕੇ ਨਵਿਰਤ ਕਰਨੇ ਅਤੇ ਗੁਰ ਸਿੱਖੀ ਦਾ ਸਾਰ ਸਮਝਾਉਣਾ।

ਇਕ ਵਾਰ ਸੰਤ ਤਰਨ ਸਿੰਘ ਵਹਿਮੀ ਦੇ ਪੁੱਛਣ ਤੇ ਕਿ ਮੈਨੂੰ ਦੱਸੋ ਸਿੱਖੀ ਕੀ ਹੈ? ਗੁਰੂ ਅਤੇ ਸਿੱਖ ਦਾ ਕੀ ਸਬੰਧ ਹੈ? ਆਪ ਜੀ ਨੇ ਸਮਝਾਇਆ - ਸਿੱਖ ਇਕ ਅਣਜਾਣ ਬਾਲਕ ਵਾਂਗ ਅਤੇ ਸਤਿਗੁਰੂ ਪਿਤਾ ਵਾਂਗ ਹੈ। ਜਿਵੇਂ ਪਿਤਾ ਉਂਗਲੀ ਫੜ ਕੇ ਰੱਖੇ ਤਦ ਹੀ ਬਾਲ ਮੇਲੇ ਦਾ ਅਨੰਦ ਲੈ ਸਕਦਾ ਹੈ। ਸਿੱਖ ਤਾਂ ਹੀ ਸਿੱਖੀ ਵਿਚ ਕਾਇਮ ਰਹਿ

ਸਕਦਾ ਹੈ ਜੇ ਸਤਿਗੁਰ ਸਿੱਖ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖੇ।

ਪਿਤਾ- ਸਤਿਗੁਰੂ ਵਲੋਂ ਸਥਾਪਿਤ ਕੀਤੇ ਮੁਖਤਿਆਰਾਂ ਦੀ ਆਗਿਆ ਹਮੇਸ਼ਾਂ ਸਤਿ ਬਚਨ ਕਰਕੇ ਮੰਨਣੀ, ਸਖਤੀਆਂ ਖਿੜੇ ਮੱਥੇ ਸਹਿਨ ਕਰਨੀਆਂ, ਕਦੇ ਵੀ ਸਾਹਿਬਜ਼ਾਦਾ ਹੋਣ ਦਾ ਵਿਸ਼ੇਸ਼ ਅਧਿਕਾਰ ਨਾ ਜਤਾਉਣਾ।

ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸਤਾਦ ਨੱਥਾ ਸਿੰਘ ਨੂੰ ਹੁਕਮ ਕੀਤਾ ਕਿ ਵੱਡੇ ਕਾਕੇ ਨੂੰ ਪੁੱਛ ਲਵੀਂ - ਮੈਂ ਸਭ ਨੂੰ ਜ਼ਮੀਨਾਂ ਦਿੱਤੀਆਂ ਹਨ। ਫੇਰ ਨਾ ਕਹੇ ਮੈਨੂੰ ਕੀ ਦਿਤਾ ਹੈ? - ਕੁਝ ਚਾਹੀਦਾ ਹੈ ਤਾਂ ਹੁਣ ਦੱਸ ਦੇਵੇ। - ਜੁਆਬ ਵਿਚ ਆਪ ਨੇ ਕਛਹਿਰੇ ਨੂੰ ਹੱਥ ਲਾ ਕੇ ਕਿਹਾ ਕਿ ਮੈਨੂੰ ਤਾਂ ਇਹ ਕੱਛ ਹੀ ਚਾਹੀਦੀ ਹੈ। ਇਸ ਬਾਰੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਫ਼ਰਮਾਇਆ ਕਿ ਮੈਨੂੰ ਵੀ ਕਾਕੇ ਤੋਂ ਇਹੀ ਆਸ ਸੀ ਕਿ ਉਹ ਸਿੱਖੀ ਹੀ ਮੰਗੇਗਾ।

ਆਪ ਦੇ ਅਥਾਹ ਪ੍ਰੇਮ, ਅਡੋਲ ਸਿਦਕ ਅਤੇ ਪੂਰਨ ਸਮਰਪਣ ਭਾਵਨਾ ਸਦਕਾ ਹੀ ਇਕ ਵੇਰ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਖ਼ੁਸ਼ੀ ਦੇ ਰੌਂਅ ਵਿਚ ਆਪ ਜੀ ਨੂੰ ਕਿਹਾ ਸੀ "ਕਾਕਾ ਤੂੰ ਮੇਰਾ ਪੁੱਤਰ ਵੀ ਹੈਂ ਤੇ ਯਾਰ ਵੀ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਦੋ ਕੁ ਮਹੀਨੇ ਪਹਿਲੋਂ ਦਿੱਲੀਓਂ ਕਾਰ ਵਿਚ ਆਉਂਦਿਆਂ ਸ੍ਰ. ਕੇਹਰ ਸਿੰਘ ਮਾਨ ਨੇ ਅਰਜ਼ ਕੀਤੀ -"ਸੱਚੇ ਪਾਤਸ਼ਾਹ, ਆਪ ਜੀ ਦੀ ਸਿਹਤ ਢਿੱਲੀ ਰਹਿੰਦੀ ਹੈ। ਪੰਥ ਨੂੰ ਅਜੇ ਆਪ ਦੀ ਬੜੀ ਲੋੜ ਹੈ।"

"ਮੈਨੂੰ ਕੋਈ ਚਿੰਤਾ ਨਹੀਂ; ਵੱਡਾ ਕਾਕਾ ਪੰਥ ਦੀ ਸੰਭਾਲ-ਜੋਗ ਸਮਰੱਥ ਹੈ।" - ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਤਸੱਲੀ ਪ੍ਰਗਟਾਉਂਦਿਆਂ ਜੁਆਬ ਦਿਤਾ।

ਸ੍ਰੀ ਜੀਵਨ ਨਗਰੋਂ ਆਖ਼ਰੀ ਵੇਰ ਸ੍ਰੀ ਭੈਣੀ ਸਾਹਿਬ ਵੱਲ ਜਾਣ ਸਮੇਂ 26 ਵੈਸਾਖ 2016 ਬਿਕ੍ਰਮੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਗਤ ਨੂੰ ਤਾੜਨਾ ਵੀ ਕੀਤੀ ਕਿ ਏਥੇ (ਡੇਰੇ ਵਿਚ) ਉਹ ਹੀ ਰਹੇ ਜਿਸ ਨੇ ਵੱਡੇ ਕਾਕੇ ਦੇ ਹੁਕਮ ਵਿਚ ਚੱਲਣਾ ਹੈ। ਹੁਣ ਸਭ ਅਖ਼ਤਿਆਰ ਇਸੇ ਪਾਸ ਹਨ।

5-6 ਸਾਉਂਣ 2016 ਬਿਕ੍ਰਮੀਂ ਸ੍ਰੀ ਭੈਣੀ ਸਾਹਿਬ ਵਿਖੇ ਗੋਲ

ਮੰਦਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੱਡੇ ਬਾਬਾ ਜੀ ਦੀ ਯੋਗਤਾ, ਸਦਗੁਣਾਂ ਅਤੇ ਪੰਥ ਨੂੰ ਸੰਭਾਲਣ ਦੀ ਸਮਰੱਥਾ ਨੂੰ ਵੇਖਦਿਆਂ ਹੋਇਆਂ ਆਪਣੇ ਪਾਸ ਬੁਲਾਇਆ। ਸੰਤ ਰਤਨ ਸਿੰਘ ਹਜ਼ੂਰੀ ਸੇਵਕ ਨੂੰ ਹੁਕਮ ਕਰਕੇ ਚੌਂਕੀ ਮੰਗਵਾਈ। ਚੌਂਕੀ ਤੇ ਬੈਠਣ ਦਾ ਹੁਕਮ ਕੀਤਾ। ਪੰਥ ਦੀਆਂ ਜ਼ੁੰਮੇਵਾਰੀਆਂ ਸਮਝਾਉਂਦਿਆਂ ਫ਼ਰਮਾਇਆ – "ਭਾਵੇਂ ਕੋਠਿਆਂ ਦੀਆਂ ਕੜੀਆਂ ਵਿਕ ਜਾਣ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਆਰੰਭੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਜ਼ਰੂਰ ਸਿਰੇ ਚਾੜ੍ਹਨੇ।"

ਇਸ ਸਮੇਂ ਹਾਲਾਤ ਬੜੇ ਨਾਜ਼ੁਕ ਸਨ। ਕੁਝ ਗੁਰੂ ਦੋਖੀਆਂ ਅਤੇ ਸੰਵਾਰਥੀ ਰਾਜਨੀਤਿਕ ਵਿਅਕਤੀਆਂ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਕਰੀਬ 22 ਮੁਕੱਦਮੇ ਕੀਤੇ ਗਏ ਸਨ। ਉਹ ਰਾਜਨੇਤਾ ਇਕੱਠੇ ਬੈਠੇ ਸਿੱਖਾਂ ਨੂੰ ਅਲੱਗ ਥਲੱਗ ਕਰਨਾ ਚਾਹੁੰਦੇ ਸਨ। ਉਹ ਚਾਹੁੰਦੇ ਸਨ ਕਿ ਸਤਿਗੁਰੂ ਜੀ ਨੂੰ ਕਚਹਿਰੀ ਵਿਚ ਲਿਜਾਇਆ ਜਾਵੇ। ਸ੍ਰੀ ਸਤਿਗੁਰੂ ਜੀ ਹੁਕਮ ਕਰਦੇ ਸਨ ਕਿ ਇਹ ਝੂਠੀ ਕਚਹਿਰੀ ਹੈ, ਮੈਂ ਨਹੀਂ ਇਸ ਵਿਚ ਜਾਣਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਾਰਾ ਜੀਵਨ ਹੀ ਸੰਘਰਸ਼ ਕਰਦਿਆਂ ਗੁਜ਼ਰਿਆ। ਪਹਿਲੋਂ ਦੇਸ਼ ਨੂੰ ਆਜ਼ਾਦ ਕਰਾਉਣ ਲਈ ਵਿਦੇਸ਼ੀ ਸਰਕਾਰ ਨਾਲ ਸੰਘਰਸ਼, ਫੇਰ ਦੇਸ਼ ਦੀ ਵੰਡ ਸਮੇਂ ਉੱਜੜ ਕੇ ਆਇਆਂ ਨੂੰ ਵਸਾਉਣ ਲਈ ਸੰਘਰਸ਼ ਅਤੇ ਅਖ਼ੀਰ ਵਿਚ ਆਪਣੇ ਹੀ ਕੁਝ ਸਵਾਰਥੀ ਲੋਕਾਂ ਵਲੋਂ ਬ੍ਰੇਵਜ੍ਹਾ ਕੀਤੇ ਮੁਕੱਦਮਿਆਂ ਨੂੰ ਨਜਿੱਠਣ ਲਈ ਸੰਘਰਸ਼। ਵੱਡੇ ਬਾਬਾ ਜੀ ਵਿਸ਼ੇਸ਼ ਪਾਤਰ ਰਹੇ ਅਟੱਲ ਪ੍ਰਤਾਪੀ ਜੀ ਦੇ ਇਸ ਸੰਘਰਸ਼ਮਈ ਜੀਵਨ ਦੇ। ਐਸੇ ਨਾਜ਼ੁਕ ਹਾਲਾਤ ਵਿਚ ਹੀ 5-6 ਭਾਦਰੋਂ ਦੀ ਰਾਤ ਸੰਮਤ 2016 ਬਿ. (ਸੰ: 1959 ਈ.) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਵੱਡੇ ਬਾਬਾ ਜੀ ਨੇ ਸਤਿਗੁਰੂ ਰੂਪ ਵਿਚ ਪੰਥ ਦੀ ਵਾਗਡੋਰ ਸੰਭਾਲੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ 'ਤੇ ਬਿਰਾਜਮਾਨ ਹੋ ਕੇ:

*-ਗੁਰੂ ਘਰ ਪ੍ਰਤੀ ਵਿਰੋਧ ਨੂੰ ਖ਼ਤਮ ਕੀਤਾ।*

*-ਵਿਰੋਧੀਆਂ ਨੂੰ ਸ਼ਾਂਤ ਕੀਤਾ।*

*-ਰੁੱਸਿਆਂ ਨੂੰ ਮਨਾਇਆ।*

*-ਆਪਣਿਆਂ ਨੂੰ ਥਾਪੜਾ ਬਖ਼ਸ਼ ਕੇ ਵਿਕਾਸ ਦੇ ਰਸਤੇ 'ਤੇ ਤੋਰਿਆ।*
*-ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਰੰਭੇ ਕਾਰਜਾਂ ਨੂੰ ਅੱਗੇ ਤੋਰਿਆ।*
*-ਨਾਮ ਬਾਣੀ ਦਾ ਪ੍ਰਵਾਹ ਚਲਾਇਆ।*
*- ਸਰਬਪੱਖੀ ਵਿਕਾਸ ਲਈ ਕਾਰਜ ਆਰੰਭੇ।*
*-ਨਵੀਆਂ ਲੀਹਾਂ ਪਾਈਆਂ।*
*-ਨੌਜੁਆਨ ਪੀੜ੍ਹੀ ਨੂੰ ਧਰਮ ਅਤੇ ਵਿਰਸੇ ਨਾਲ ਜੋੜਨ ਲਈ ਯਤਨ ਅਰੰਭੇ।*
*-ਸਾਹਿਤ, ਸੰਗੀਤ, ਖੇਡਾਂ, ਬਾਗ਼ਬਾਨੀ ਅਤੇ ਬੀਜ ਉਤਪਾਦਨ ਵਿਚ ਸਿੱਖੀ ਸਰੂਪ ਦੀ ਮਾਣਯੋਗ ਪਛਾਣ ਬਣਾਈ।*
*-ਵਿਸ਼ਵ ਪੱਧਰੀ ਸਮਾਗਮਾਂ ਵਿਚ ਸਿੱਖ-ਧਰਮ ਅਤੇ ਭਾਰਤ ਵਰਸ਼ ਦੀ ਪ੍ਰਤੀਨਿਧਤਾ ਕਰਨ ਲੱਗੇ।*
*-ਲੋਕਾਈ ਨੂੰ ਅਮਨ, ਏਕਤਾ ਅਤੇ ਭਾਈਚਾਰਕ ਸਦਭਾਵਨਾ ਦਾ ਸੰਦੇਸ਼ ਦੇਣ ਲਈ ਵਿਸ਼ਵ ਦੌਰੇ ਸ਼ੁਰੂ ਕੀਤੇ।*
*- ਅੱਜ ਆਪ ਸਮੁੱਚੇ ਵਿਸ਼ਵ ਵਿਚ ਸਾਬਤ ਸੂਰਤ ਸਿੱਖੀ-ਸਰੂਪ, ਸਭਿਆਚਾਰ ਅਤੇ ਮਰਿਯਾਦਾ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਰਹੇ ਹਨ।*

ਆਪ ਜੀ ਨੇ ਸਭ ਤੋਂ ਪਹਿਲਾਂ ਸੁਖਾਵਾਂ ਵਾਤਾਵਰਨ ਪੈਦਾ ਕਰਨ ਲਈ ਵਿਰੋਧ ਨੂੰ ਖ਼ਤਮ ਕੀਤਾ। ਵਿਰੋਧੀਆਂ ਨੂੰ ਆਪਣੀ ਗਲਤੀ ਦਾ ਅਹਿਸਾਸ ਕਰਵਾਇਆ। ਸੰਤ ਨਗਰ ਹੋਲੇ ਮਹੱਲੇ ਦੇ ਭਰੇ ਦੀਵਾਨ ਵਿਚ ਰਾਜਨੀਤਿਕ ਨੇਤਾਵਾਂ ਦੇ ਸਾਮ੍ਹਣੇ ਮੁੱਖ ਵਿਰੋਧੀ ਤੇਜਾ ਸਿੰਘ ਨੇ ਆਖਿਆ - "**ਸਤਿਗੁਰੂ ਪ੍ਰਤਾਪ ਸਿੰਘ ਜੀ ਠੀਕ ਸਨ; ਅਸੀਂ ਹੀ ਸੱਚੇ ਪਾਤਸ਼ਾਹ 'ਤੇ ਝੂਠੇ ਮੁਕੱਦਮੇ ਕੀਤੇ ਸਨ। ਅੱਜ ਮੈਂ ਆਪਣੇ ਸਾਥੀਆਂ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮੁਆਫ਼ੀ ਮੰਗਦਾ ਹਾਂ।**" - ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਤ ਵੱਡੀ ਜਿੱਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰਾਫ਼ੇ, ਨੀਮ ਪਾਗ਼ਲ ਹੋਏ ਪੁਰਸ਼ ਜਦ ਬਖ਼ਸ਼ਾਉਣ ਆਏ ਤਾਂ ਆਪ ਜੀ ਨੇ ਫ਼ਰਮਾਇਆ - "ਜਿਸ ਜ਼ੁਬਾਨ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੰਦਿਆ ਕਰਦੇ ਰਹੇ ਹੋ ਉਸੇ ਜ਼ੁਬਾਨ ਨਾਲ ਸੱਚੇ ਪਾਤਸ਼ਾਹ ਜੀ ਦੀ ਉਸਤਤ ਕਰੋ, ਤਾਂ ਬਖ਼ਸ਼ੇ ਜਾਓਗੇ, ਠੀਕ ਹੋਵੋਗੇ। ਇਸੇ ਤਰ੍ਹਾਂ ਹੀ ਹੋਇਆ। ਬਹੁਤ ਛੇਤੀ ਹੀ ਵਿਰੋਧ ਦੇ ਬੱਦਲ ਖਿੰਡ-ਪੁੰਡ ਗਏ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਸਮੇਂ ਦੇ ਆਕਾਸ਼ 'ਤੇ

ਸੂਰਜ ਬਣ ਚਮਕਣ ਲੱਗੇ। ਆਪ ਜੀ ਨੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਚਿਤਵੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਕਮਰ ਕੱਸਾ ਕਰ ਲਿਆ।

ਆਪ ਜੀ ਦੀ ਨਿੱਜੀ ਡਾਇਰੀ ਦੇ 27 ਫਰਵਰੀ 1950 ਈ. ਦੇ ਪੰਨੇ ਤੇ ਬੈਂਕਾਂਕ ਵਿਖੇ ਕੀਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਲਿਖਿਆ ਹੈ - "ਸ੍ਰੀ ਸਤਿਗੁਰੂ ਜੀ ਨੇ ਕਥਾ ਵਿਚ ਦੇਹਧਾਰੀ ਅਵਤਾਰ ਦੀ ਹੋਂਦ ਦੱਸੀ -ਕਥਾ ਦੇ ਅਖ਼ੀਰ ਨਿਤਨੇਮ ਲਈ ਖ਼ਾਸ ਕਰ ਨਾਮਧਾਰੀਆਂ ਨੂੰ ਅਤੇ ਆਮ ਕਰ ਦੂਸਰੇ ਸਿੱਖਾਂ ਨੂੰ ਭੀ ਤਾੜਨਾ ਕੀਤੀ ਕਿ ਜ਼ਰੂਰ ਭਜਨ ਕਰਨਾ ਚਾਹੀਦਾ ਹੈ। ਸਾਡਾ ਤੁਹਾਡਾ ਰਿਸ਼ਤਾ ਭਜਨ ਬਾਣੀ ਦਾ ਹੀ ਹੈ।"

ਗੁਰੂ ਅਤੇ ਸਿੱਖ ਦੇ ਨਾਤੇ ਦੇ ਜੁੜੇ ਰਹਿਣ ਦੇ ਮਾਧਿਅਮ ਭਜਨ-ਬਾਣੀ ਦਾ ਸਿੱਖਾਂ ਵਿਚ ਪ੍ਰਵਾਹ ਚਲਾਉਣ ਲਈ ਆਪ ਜੀ ਨੇ

*-ਤਿੰਨ ਵੇਰ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਵਾ-ਸਵਾ ਲੱਖ ਪਾਠ ਕਰਵਾਏ।*

*-ਪੰਜ ਵੇਰ ਸਵਾ-ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਮਹਾਨ ਹਵਨ ਯੱਗ ਕਰਵਾਏ।*

*-ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਸਮੇਂ ਦੀਆਂ ਚਲ ਰਹੀਆਂ ਦੋ ਨਾਮ-ਸਿਮਰਨ ਦੀਆਂ ਅਖੰਡ ਵਰਨੀਆਂ ਵਧ ਕੇ ਅੱਜ ਨਾਮਧਾਰੀ ਸਮਾਜ ਵਿਚ 16 ਅਖੰਡ ਵਰਨੀਆਂ ਚਲ ਰਹੀਆਂ ਹਨ।*

*-ਸਾਲਾਨਾ ਨਾਮ ਸਿਮਰਨ ਜਪ-ਪ੍ਰਯੋਗ ਸਮੇਂ ਮਹੀਨਾ ਭਰ ਦੇਸ਼ ਦੇ ਅਨੇਕਾਂ ਸ਼ਹਿਰਾਂ ਵਿਚ ਅਤੇ ਥਾਈਲੈਂਡ, ਅਫ਼ਰੀਕਾ, ਇੰਗਲੈਂਡ, ਜਰਮਨ, ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿਚ ਵੀ ਹਜ਼ਾਰਾਂ ਨਾਮਧਾਰੀ ਸਿੱਖ ਰੋਜ਼ਾਨਾ ਅੱਠ-ਅੱਠ ਘੰਟੇ ਨਾਮ ਸਿਮਰਨ ਕਰਦੇ ਹਨ।*

*-ਸ੍ਰੀ ਭੈਣੀ ਸਾਹਿਬ ਵਿਖੇ ਸੰਨ 1986 ਈ. ਤੋਂ ਅਖੰਡ ਨਾਮ ਸਿਮਰਨ ਜਪ ਪ੍ਰਯੋਗ ਚਲ ਰਿਹਾ ਹੈ। ਜਿੱਥੇ ਪੰਜ ਸਾਲ ਤੋਂ ਪਚਾਨਵੇਂ ਸਾਲ ਦੇ ਸੈਂਕੜੇ ਬੱਚੇ, ਜਵਾਨ, ਬਿਰਧ ਅੰਮ੍ਰਿਤ ਵੇਲੇ ਦੋ ਵਜੇ ਤੋਂ ਨਾਮ ਸਿਮਰਨ ਕਰਨ ਲਗ ਜਾਂਦੇ ਹਨ।*

ਸਤਿਗੁਰੂ ਜਗਜੀਤ ਸਿੰਘ ਜੀ ਆਪ ਨਾਮ ਜਪਦੇ ਹਨ ਅਤੇ ਸਿੱਖਾਂ ਤੋਂ ਜਪਵਾਉਂਦੇ ਹਨ। ਅਤਿ ਦੇ ਰੁਝੇਵਿਆਂ ਵਿਚ ਵੀ ਅੰਮ੍ਰਿਤ ਵੇਲੇ ਸਣ ਕੇਸੀ ਇਸ਼ਨਾਨ ਕਰਕੇ ਦੋ ਵਜੇ ਤੋਂ ਸੂਰਜ ਉਦਯ ਤਕ ਨਾਮ ਸਿਮਰਨ ਕਰਨਾ, ਆਸਾ ਜੀ ਦੀ ਵਾਰ ਦਾ ਕੀਰਤਨ ਸੁਣਨਾ, ਦੁਪਹਿਰੇ

ਬਹੁਤੀ ਆਮਦਨ ਲੈਣ ਲਈ ਆਪ ਜੀ ਨੇ 1962\63 ਵਿਚ ਹੀ ਸਫ਼ਲ ਯਤਨ ਆਰੰਭੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸੇ ਸੋਚ ਦੀ ਉਪਜ ਹੈ 'ਨਾਮਧਾਰੀ ਸੀਡਜ਼' ਦਾ ਹੋਂਦ ਵਿਚ ਆਉਣਾ। ਫੁੱਲਾਂ ਅਤੇ ਸਬਜ਼ੀਆਂ ਦੇ ਬੀਜ ਪੈਦਾ ਕਰਨ ਵਿਚ 'ਨਾਮਧਾਰੀ ਸੀਡਜ਼' ਅੱਜ ਵਿਸ਼ਵ ਪਰਸਿੱਧ ਹੈ।

ਇਸ ਇਲਾਕੇ ਦੇ ਵਿਕਾਸ ਵਿਚ ਬਹੁਤ ਵੱਡੀ ਰੁਕਾਵਟ ਪੱਕੀਆਂ ਸੜਕਾਂ ਦੀ ਅਣਹੋਂਦ ਸੀ। ਸਰਕਾਰ ਸ਼ਾਇਦ ਵੀਹ-ਪੱਚੀ ਸਾਲ ਬਾਅਦ ਏਧਰ ਧਿਆਨ ਦੇਂਦੀ। ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਨੂੰ ਨਾਲ ਲੈ ਕੇ ਸੰਨ 1965-66 ਵਿਚ ਸੜਕਾਂ ਬਣਾਉਣ ਦਾ ਕੰਮ ਵੀ ਆਰੰਭ ਕਰ ਦਿੱਤਾ। ਛੇਤੀ ਹੀ ਸਾਰੇ ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛ ਗਿਆ।

ਲੋਕਾਂ ਨੂੰ ਆਪਣੀ ਜਿਨਸ ਵੇਚਣ ਲਈ ਦੂਰ ਸ਼ਹਿਰਾਂ ਵਿਚ ਜਾਣਾ ਪੈਂਦਾ ਸੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਸਮਰੱਥ ਸਿੱਖਾਂ ਨੂੰ ਹੁਕਮ ਕਰਕੇ ਇਲਾਕੇ ਵਿਚ ਕਪਾਹ ਮਿੱਲ ਅਤੇ ਰਾਈਸ ਮਿੱਲਾਂ ਲਵਾਈਆਂ। ਦਾਣਾ ਮੰਡੀ ਅਤੇ ਜਨਰਲ ਮਾਰਕੀਟ ਦਾ ਨਿਰਮਾਣ ਕਰਵਾਇਆ। ਇੱਟਾਂ ਦੇ ਭੱਠੇ ਲਵਾਏ।

ਇਹ ਇਲਾਕਾ ਦਿਨ ਦੂਣੀ ਰਾਤ ਚੌਗਣੀ ਤਰੱਕੀ ਕਰਦਿਆਂ ਵਿਕਾਸ ਦੇ ਮਾਰਗ 'ਤੇ ਅੱਗੇ ਵਧ ਰਿਹਾ ਸੀ। ਪਰ ਅਜੇ ਇਲਾਕੇ ਵਿਚ ਆਧੁਨਿਕ ਸੁਖ ਸਹੂਲਤਾਂ ਵਾਲੇ ਘਰਾਂ ਦੀ ਘਾਟ ਸੀ। ਸ੍ਰੀ ਸਤਿਗੁਰੂ ਜੀ ਨੇ 1970-71 ਵਿਚ ਮਸਤਾਨਗੜ੍ਹ ਵਿਖੇ ਕਰੀਬ ਚਾਰ ਏਕੜ ਚਾਰ ਦੀਵਾਰੀ ਵਿਚ ਵਧੀਆ ਲੈਂਡ ਸਕੇਪਿੰਗ ਕਰਵਾਈ, ਛੋਟੀਆਂ-ਛੋਟੀਆਂ ਪਹਾੜੀਆਂ, ਫੁਹਾਰੇ, ਝੀਲ, ਤਰ੍ਹਾਂ ਤਰ੍ਹਾਂ ਦੇ ਰੁੱਖ, ਫੁੱਲ, ਹਰੇ ਘਾਹ ਦੇ ਪਾਰਕ ਅਤੇ ਵਿਚਾਲੇ ਸੁੰਦਰ ਕੋਠੀ ਤਿਆਰ ਕਰਵਾਈ। ਇਹ ਇਕ ਆਧੁਨਿਕ ਸੁਖ ਸਹੂਲਤਾਂ ਵਾਲਾ ਨਮੂਨੇ ਦਾ ਘਰ ਤਿਆਰ ਹੋ ਗਿਆ। ਧਾਰਮਿਕ ਆਗੂਆਂ ਨੇ ਮੰਦਿਰ ਅਤੇ ਗੁਰਦੁਆਰੇ ਬਣਾਏ ਪਰ ਲੋਕਾਂ ਵਿਚ ਚੰਗੇ ਘਰ ਬਣਾ ਕੇ ਰਹਿਣ ਦੀ ਰੀਝ ਪੈਦਾ ਕਰਨੀ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਈ। ਹੁਣ ਇਲਾਕੇ ਵਿਚ ਅਨੇਕਾਂ ਆਧੁਨਿਕ ਸੁਖ ਸਹੂਲਤਾਂ ਵਾਲੇ ਸੁੰਦਰ ਘਰ ਵੇਖੇ ਜਾ ਸਕਦੇ ਹਨ। ਸ੍ਰੀ ਸਤਿਗੁਰੂ ਜੀ ਨੇ ਕੇਵਲ ਪ੍ਰੇਰਣਾ ਹੀ ਨਹੀਂ ਦਿੱਤੀ ਸਗੋਂ ਅਨੇਕਾਂ ਗਰੀਬ

ਸਿਖਾਂ ਨੂੰ ਪੱਕੇ ਵਧੀਆ ਘਰ ਬਣਾ ਕੇ ਦਿੱਤੇ। ਭਗਵਾਨ ਕ੍ਰਿਸ਼ਨ ਦੀ ਕਥਾ ਹੈ ਕਿ ਉਨ੍ਹਾਂ ਨੇ ਇੱਕ ਸੁਦਾਮੇ ਦਾ ਦਲਿੱਦਰ ਕੱਟਕੇ ਉਸਦੀ ਗਰੀਬੀ ਦੂਰ ਕੀਤੀ, ਉਸਨੂੰ ਸੁੰਦਰ ਘਰ ਬਣਾ ਕੇ ਦਿੱਤਾ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਦਾਮੇਂ ਸ਼ਾਇਦ ਗਿਣੇ ਹੀ ਨਾ ਜਾਣ ਜਿਨ੍ਹਾਂ ਦੇ ਆਪ ਜੀ ਨੇ ਕਰਜ਼ੇ ਲਾਹੇ, ਜ਼ਮੀਨਾਂ ਬਖ਼ਸ਼ੀਆਂ, ਕਾਰੋਬਾਰ ਚਲਾਏ ਅਤੇ ਘਰ ਬਣਾ ਕੇ ਦਿੱਤੇ।

ਸ੍ਰੀ ਸਤਿਗੁਰੂ ਜੀ ਦੀ ਨਿੱਜੀ ਪਹੁੰਚ ਅਤੇ ਅਣਥੱਕ ਮਿਹਨਤ ਸਦਕਾ ਕੁਝ ਵਰ੍ਹਿਆਂ ਵਿਚ ਹੀ ਪਛੜਿਆ ਇਲਾਕਾ ਸਾਰੇ ਹਰਿਆਣੇ 'ਚੋਂ ਵੱਧ ਉਪਜ ਦੇਣ ਵਾਲਾ ਵਿਕਾਸਸ਼ੀਲ ਅਤੇ ਖ਼ੁਸ਼ਹਾਲ ਇਲਾਕਾ ਬਣ ਗਿਆ। ਪਰ ਅਜੇ ਇਸ ਇਲਾਕੇ ਵਿਚ ਪਹਾੜ ਵਾਲੇ ਪਾਸੇ ਕੁਝ ਬਰਾਨੀ ਜ਼ਮੀਨ ਰੇਤ ਦੇ ਟਿੱਬੇ ਸ੍ਰੀ ਸਤਿਗੁਰੂ ਜੀ ਦੀ ਚਰਨ ਛੂਹ ਤੋਂ ਵਾਂਝੇ ਸਨ। ਏਥੇ ਨਹਿਰੀ ਪਾਣੀ ਨਹੀਂ ਸੀ ਲਗਦਾ ਅਤੇ ਨਾ ਹੀ ਇਨ੍ਹਾਂ ਟਿੱਬਿਆਂ 'ਤੇ ਬੋਰ ਦਾ ਪਾਣੀ ਪਹੁੰਚ ਸਕਦਾ ਸੀ। ਸਰਕਾਰ ਦੇ ਖੇਤੀ ਵਿਭਾਗ ਨੇ ਸਿਫ਼ਾਰਿਸ਼ ਕੀਤੀ ਕਿ ਏਥੇ ਕਿੱਕਰ ਲਗਵਾਉ। ਏਥੇ ਹੋਰ ਕੁਝ ਨਹੀਂ ਹੋ ਸਕਦਾ। ਪਰ ਇਸ ਜ਼ਮੀਨ ਨੂੰ ਕੰਡਿਆਂ ਤੋਂ ਬਚਾਉਣ ਦੀ ਅਰਦਾਸ ਗੁਰੂ ਚਰਨਾਂ ਵਿਚ ਸੁਣੀ ਗਈ। ਏਥੇ ਹੀ ਇਕ ਟਿੱਬੇ ਵਾਲਾ ਖੂਹ ਹੈ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਵਾਇਆ ਸੀ ਅਤੇ ਏਥੇ ਸਲਾਨਾ ਨਾਮ ਸਿਮਰਨ ਜਪ-ਪ੍ਰਯੋਗ ਕੀਤਾ ਸੀ। ਏਥੇ ਸਵਾ ਸੌ ਏਕੜ ਜ਼ਮੀਨ ਗੁਰੂ ਕੇ ਲੰਗਰ ਦੀ ਹੈ। ਸ੍ਰੀ ਸਤਿਗੁਰੂ ਜੀ ਨੇ ਇਲਾਕੇ ਵਿਚੋਂ ਕਰੀਬ 250 ਟ੍ਰੈਕਟਰ ਇਕੱਠੇ ਕਰਕੇ ਦੋ ਦਿਨਾਂ ਵਿਚ ਹੀ ਸਾਰੇ ਟਿੱਬੇ ਪੱਧਰੇ ਕਰ ਦਿੱਤੇ। ਫੁਹਾਰਾ ਸਿੰਚਾਈ ਅਤੇ ਤੁਪਕਾ-ਸਿੰਚਾਈ ਦਾ ਪ੍ਰਬੰਧ ਕਰਕੇ ਇਸ ਜ਼ਮੀਨ ਵਿਚ ਕਿੰਨੂ, ਅੰਗੂਰ, ਅਮਰੂਦ, ਅਨਾਰ ਅਤੇ 15-18 ਕਿਸਮ ਦੇ ਬੇਰਾਂ ਦੇ ਬਾਗ ਲਗਵਾ ਦਿੱਤੇ। ਇਹ ਕ੍ਰਿਸ਼ਮਾ ਵੇਖ ਕੇ ਆਸੇ ਪਾਸੇ ਸਭ ਜ਼ਿਮੀਂਦਾਰਾਂ ਨੇ ਜ਼ਮੀਨਾਂ ਪੱਧਰੀਆਂ ਕਰ ਲਈਆਂ। ਕਿਸੇ ਨੇ ਕਿੱਕਰਾਂ ਨਹੀਂ ਲਾਈਆਂ। ਇਹ ਜ਼ਮੀਨ ਜੋ 15-20 ਹਜ਼ਾਰ ਪ੍ਰਤੀ ਏਕੜ ਤੋਂ ਨਹੀਂ ਸੀ ਕੋਈ ਖ਼ਰੀਦਦਾ, ਦੋ ਲੱਖ ਪ੍ਰਤੀ ਏਕੜ ਹੋ ਗਈ। ਹੁਣ ਏਥੇ ਕੋਈ ਟਿੱਬਾ ਨਹੀਂ ਦਿੱਸਦਾ; ਕੇਵਲ ਵੰਨਗੀ ਮਾਤਰ ਦੋ ਟਿੱਬੇ ਸਾਂਭ ਰੱਖੇ ਹਨ - ਇਕ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ-

ਸਿਮਰਨ ਜਪ-ਪ੍ਰਯੋਗ ਕੀਤਾ ਸੀ ਅਤੇ ਦੂਸਰਾ 66 ਫੁੱਟ ਉੱਚਾ ਟਿੱਬਾ ਜਿੱਥੇ ਗਰਮੀਆਂ ਵਿਚ ਰਾਤ ਨੂੰ ਸ੍ਰੀ ਸਤਿਗੁਰੂ ਜੀ ਬੈਠ ਕੇ ਨਾਮ-ਸਿਮਰਨ ਕਰਦੇ ਹਨ। ਇਹਨਾਂ ਟਿੱਬਿਆਂ 'ਤੇ ਵੀ ਘਾਹ ਲਾਇਆ ਹੋਇਆ ਹੈ। ਅੱਜ ਕਲ੍ਹ ਇਨ੍ਹਾਂ ਹਰੇ ਭਰੇ ਟਿੱਬਿਆਂ ਦੇ ਦੁਆਲੇ ਫੁੱਲਾਂ ਦੀ ਖੇਤੀ ਹੁੰਦੀ ਹੈ। ਇਹ ਜ਼ਮੀਨ ਜਿੱਥੇ ਰਾਹੀਆਂ ਦੇ ਪੈਰਾਂ 'ਚ ਸੂਲ਼ਾਂ ਚੁਭਿਆ ਕਰਨੀਆਂ ਸਨ, ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ-ਛੁਹ ਪਾ ਕੇ ਰੰਗ ਬਿਰੰਗੇ ਫੁੱਲਾਂ ਨਾਲ ਸਜੀ ਸੁੰਦਰ ਸੈਰਗਾਹ ਬਣ ਗਈ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੇਵਲ ਜ਼ਮੀਨ ਨੂੰ ਹੀ ਨਹੀਂ ਬਣਾਇਆ-ਸੰਵਾਰਿਆ ਜਾਂ ਕੇਵਲ ਧਾਰਮਿਕ ਅਤੇ ਆਰਥਿਕ ਵਿਕਾਸ ਲਈ ਹੀ ਨਹੀਂ ਯਤਨ ਕੀਤੇ ਸਗੋਂ ਇਸੇ ਦੌਰਾਨ ਹੀ ਸਮਾਜ ਨਿਰਮਾਣ ਵੱਲ ਵੀ ਨਿਰੰਤਰ ਯਤਨ ਜਾਰੀ ਰੱਖੇ।

ਸੰਨ 1964-65 ਵਿਚ ਆਪ ਜੀ ਨੇ ਇਕ ਜਥੇਬੰਦੀ 'ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ' ਦੀ ਸਥਾਪਨਾ ਕੀਤੀ। ਇਸ ਜਥੇਬੰਦੀ ਦੇ ਉਦੇਸ਼ ਸਨ:

-ਪੜ੍ਹੇ ਲਿਖੇ ਨਾਮਧਾਰੀ ਨੌਜੁਆਨਾਂ ਨੂੰ ਇਕ ਮੰਚ 'ਤੇ ਇਕੱਤ੍ਰ ਕਰਨਾ।
-ਨੌਜਵਾਨ ਪੀੜ੍ਹੀ ਨੂੰ ਪੱਛਮੀ ਸਭਿਆਚਾਰ ਦੇ ਦੂਰ-ਪ੍ਰਭਾਵਾਂ ਤੋਂ ਬਚਾਉਣਾ।
-ਨੌਜੁਆਨਾਂ ਦੀ ਸਰਬਾਂਗੀ ਸ਼ਖ਼ਸੀਅਤ ਨੂੰ ਤਰਤੀਬਣ ਤੇ ਤਰਾਸ਼ਣ ਲਈ ਅਤੇ ਭਵਿੱਖ ਨੂੰ ਉੱਜਲ ਬਨਾਉਣ ਲਈ ਧਰਮ ਦੇ ਨਾਲ ਨਾਲ ਸਮੇਂ ਦੇ ਹਾਣ ਦੀ ਸਿਖਿਆ ਦੇਣੀ।

ਇਨ੍ਹਾਂ ਜਥੇਬੰਦੀਆਂ ਦਾ ਹਰ ਸਾਲ ਇਕ ਸੰਮੇਲਨ ਹੁੰਦਾ ਹੈ। ਨਾਮਧਾਰੀ ਨੌਜੁਆਨਾਂ ਨੂੰ ਇਹ ਇਕ ਮੰਚ ਮਿਲ ਗਿਆ -ਇਕੱਠਿਆਂ ਹੋਣ ਦਾ ਆਪਣੀ ਗੱਲ ਕਰਨ ਦਾ, ਆਪਸ ਵਿਚ ਮਿਲਨ ਜੁਲਨ ਦਾ, ਸ਼ੰਕੇ ਨਵਿਰਤ ਕਰਨ ਦਾ ਅਤੇ ਆਪਣੇ ਸਤਿਗੁਰੂ ਨਾਲ ਸਿੱਧਾ ਰਾਬਤਾ ਕਾਇਮ ਕਰਨ ਦਾ।

ਸੰਨ 1965 ਈ. ਵਿਚ ਸ਼ੁਰੂ ਕੀਤਾ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਕੇਵਲ ਨੌਜੁਆਨ ਲੜਕਿਆਂ ਦੀ ਜਥੇਬੰਦੀ ਸੀ ਜੋ ਹੁਣ ਵਿਸ਼ਵ ਨਾਮਧਾਰੀ ਵਿਦਿਅਕ ਜਥਾ (ਇਸਤਰੀ ਵਿੰਗ) ਵੀ 1981 ਤੋਂ

ਸਥਾਪਤ ਹੋ ਚੁੱਕਾ ਹੈ। ਨੌਜੁਆਨ ਬੀਬੀਆਂ ਦਾ ਜਥਾ ਵੀ ਫ਼ੈਸ਼ਨ ਪ੍ਰਸਤੀ ਤੋਂ ਬਚਣ, ਦਾਜ ਦਹੇਜ ਨਾ ਲੈਣ, ਨਾ ਦੇਣ, ਧਰਮ ਵਿਚ ਪਰਪੱਕ ਰਹਿਣ ਅਤੇ ਵਿਰਸੇ ਨੂੰ ਸੰਭਾਲਣ ਦੇ ਸਫਲ ਯਤਨ ਕਰ ਰਿਹਾ ਹੈ।

ਸੰਮੇਲਨ ਦੌਰਾਨ ਨੌਜੁਆਨ ਸ੍ਰੀ ਸਤਿਗੁਰੂ ਜੀ ਦੇ ਨਿੱਜੀ ਸੰਪਰਕ ਵਿਚ ਰਹਿੰਦੇ ਹਨ। ਆਪ ਜੀ ਉਨ੍ਹਾਂ ਨੂੰ ਪਿਆਰਦੇ, ਦੁਲਾਰਦੇ ਅਤੇ ਹਾਸ-ਵਿਆਸ ਕਰਦੇ ਹਨ। ਜਿਸ ਖੇਤਰ ਵਿਚ ਕੋਈ ਰੁਚੀ ਰੱਖਦਾ ਹੋਵੇ ਜਾਂ ਯੋਗ ਹੋਵੇ, ਉਸਨੂੰ ਹੋਰ ਤਰੱਕੀ ਕਰਨ ਲਈ ਉਤਸ਼ਾਹਿਤ ਕਰਦੇ ਅਤੇ ਉਸਦਾ ਮਾਰਗ ਦਰਸ਼ਨ ਕਰਦੇ ਹਨ।

ਸ੍ਰੀ ਸਤਿਗੁਰੂ ਜੀ ਦੀ ਅਪਣੱਤ, ਸਨੇਹ ਅਤੇ ਸੁਯੋਗ ਅਗਵਾਈ ਨੇ ਨੌਜੁਆਨਾਂ ਵਿਚ ਅਜਿਹੀ ਸਮਰਪਣ ਭਾਵਨਾ ਪੈਦਾ ਕਰ ਦਿਤੀ ਹੈ ਕਿ ਹਰ ਨੌਜੁਆਨ ਦੇ ਮਨ ਵਿਚ ਕੁਝ ਵਿਸ਼ੇਸ਼ ਅਤੇ ਚੰਗਾ ਕਰਕੇ ਆਪਣੇ ਸਤਿਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਦਾ ਚਾਅ ਪੈਦਾ ਹੋ ਗਿਆ ਹੈ।

ਆਪਣੇ ਸਤਿਗੁਰੂ ਪ੍ਰਤੀ ਸਮਰਪਣ ਅਤੇ ਥਾਪੜਾ ਪ੍ਰਾਪਤ ਕਰਨ ਦੇ ਚਾਅ ਸਦਕਾ ਹੀ ਨਾਮਧਾਰੀ ਨੌਜੁਆਨਾਂ ਨੇ ਬਹੁਤ ਵੱਡੀਆਂ ਮੱਲਾਂ ਮਾਰੀਆਂ ਹਨ। ਕੇਵਲ ਦੋ ਪਿੰਡਾਂ ਦੇ ਲੜਕੇ ਲੈ ਕੇ ਬਣਾਈ ਨਾਮਧਾਰੀ ਹਾਕੀ ਟੀਮ ਨੇ ਅੰਤਰ ਰਾਸ਼ਟਰੀ ਪੱਧਰ ਤੱਕ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਠਾਕੁਰ ਉਦੇ ਸਿੰਘ ਵਰਗੇ ਵਿਗਿਆਨਕ ਸੂਝ ਵਾਲੇ ਕਿਰਤੀ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਵਿਸ਼ੇਸ਼ ਬਖਸ਼ਿਸ਼ ਸਦਕਾ ਬੀਜ ਉਤਪਾਦਨ ਵਿਚ 'ਨਾਮਧਾਰੀ ਸੀਡਜ਼' ਦੀ ਅੰਤਰ ਰਾਸ਼ਟਰੀ ਪੱਧਰ ਤੱਕ ਪਛਾਣ ਕਾਇਮ ਕਰ ਲਈ ਹੈ।

ਅੱਜ ਦਾ ਨੌਜੁਆਨ ਵਰਗ ਭਟਕ ਚੁੱਕਾ ਹੈ। ਉਸਨੂੰ ਸਮਝ ਨਹੀਂ ਆ ਰਹੀ ਕਿ ਉਹ ਕਿਸ ਧਾਰਮਿਕ ਆਗੂ ਜਾਂ ਰਾਜਨੀਤਗ 'ਤੇ ਵਿਸ਼ਵਾਸ ਕਰਕੇ ਆਪਣੇ ਅਤੇ ਸਮਾਜ ਦੇ ਭਵਿੱਖ ਨੂੰ ਸੁਰੱਖਿਅਤ ਸਮਝ ਸਕੇ। ਪਰ ਨਾਮਧਾਰੀ ਨੌਜੁਆਨ ਇਸ ਪੱਖੋਂ ਵਡਭਾਗੇ ਹਨ ਕਿ ਉਹ ਪੂਰੀ ਆਸਥਾ ਅਤੇ ਵਿਸ਼ਵਾਸ ਨਾਲ ਆਪਣੀਆਂ ਵਾਗਾਂ ਆਪਣੇ ਸਤਿਗੁਰੂ ਨੂੰ ਸੌਂਪ ਕੇ ਹਰ ਅਗਾਂਹ ਵਧੂ ਖੇਤਰ ਵਿਚ ਆਪਣੀ ਮਾਣਯੋਗ ਪਛਾਣ ਬਣਾ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਭਾਅ ਰਚਨਾਤਮਿਕ

ਅਤੇ ਵਿਕਾਸਮੁਖੀ ਹੈ। 15 ਅਕਤੂਬਰ, 2000 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕਵੀ ਪ੍ਰੀਤਮ ਸਿੰਘ ਸਨਮਾਨ ਸਮਾਰੋਹ ਸਮੇਂ ਭਾਸ਼ਨ ਦੇਂਦਿਆਂ ਪੰਜਾਬੀ ਜਗਤ ਦੇ ਪ੍ਰਸਿਧ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਨੇ ਕਿਹਾ'- "ਮੈਨੂੰ ਇਸ ਗੱਲ ਦੀ ਖ਼ੁਸ਼ੀ ਹੈ ਕਿ ਸਤਿਗੁਰੂ ਜਗਜੀਤ ਸਿੰਘ ਨੇ ਕੇਵਲ ਆਪਣਿਆਂ ਵਿਦਵਾਨਾਂ ਨੂੰ ਹੀ ਨਹੀਂ ਸਾਂਭਿਆ ਸਗੋਂ ਪੰਜਾਬੀ ਜਗਤ ਦੇ ਸ਼੍ਰੋਮਣੀ ਸਾਹਿਤਕਾਰਾਂ ਨੂੰ ਸੰਭਾਲਿਆ ਹੈ।" ਆਪ ਜੀ ਨੇ ਵਿਕਾਸ ਦੇ ਖੇਤਰ ਵਿਚ ਕੇਵਲ ਨਾਮਧਾਰੀ ਸਿੱਖਾਂ ਨੂੰ ਹੀ ਸਹਿਯੋਗ ਨਹੀਂ ਦਿੱਤਾ ਸਗੋਂ ਕਿਸੇ ਵੀ ਖੇਤਰ ਵਿਚ ਕੁਝ ਵਿਸ਼ੇਸ਼ ਕਰ ਸਕਣ ਦੀ ਯੋਗਤਾ ਰੱਖਣ ਵਾਲੇ ਵਿਅਕਤੀ ਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ, ਮਾਰਗ ਦਰਸ਼ਨ ਕੀਤਾ ਅਤੇ ਮੰਜ਼ਿਲ ਦੇ ਸਿਖਰ 'ਤੇ ਪੁਚਾਇਆ।

ਭਾਵੇਂ ਪੰਡਿਤ ਰਾਜਨ ਸਾਜਨ ਮਿਸ਼ਰਾ ਹੋਣ, ਡਾ. ਮੁਸ਼ੱਰਫ ਅਲੀ ਹੋਵੇ ਜਾਂ ਮਲੇਰ ਕੋਟਲੇ ਦਾ ਸਬਜ਼ੀਆਂ ਉਗਾਉਣ ਵਾਲਾ ਮੁਸਲਮਾਨ ਜਾਂ ਬਾਗੜ ਇਲਾਕੇ ਦਾ ਸੰਸਕ੍ਰਿਤ ਅਤੇ ਫ਼ਿਲਾਸਫ਼ੀ ਪੜ੍ਹਨ ਦਾ ਸ਼ੌਕ ਰੱਖਣ ਵਾਲਾ ਇਕ ਗਰੀਬ ਘਰ ਦਾ ਲੜਕਾ ਰਮੇਸ਼ਵਰ ਹੋਵੇ, ਅਜੇਹੇ ਅਨੇਕਾਂ ਹੀ ਹਨ। ਪੰ. ਰਾਜਨ ਸਾਜਨ ਮਿਸ਼ਰਾ ਸਾਧਾਰਨ ਕਲਰਕ ਦੀ ਨੌਕਰੀ ਕਰਦੇ ਸਨ, ਗਾਇਨ-ਵਾਦਨ ਵਾਲੇ ਘਰਾਨੇ 'ਚੋਂ ਹੋਣ ਕਰਕੇ ਕੁਝ ਗਾਉਂਦੇ ਵੀ ਸਨ। ਸ੍ਰੀ ਸਤਿਗੁਰੂ ਜੀ ਨੇ ਜਦ ਪਹਿਲੀ ਵੇਰ ਹੀ ਸੁਣਿਆ ਅਤੇ ਹੁਕਮ ਕੀਤਾ ਕਿ ਨੌਕਰੀ ਛੱਡ ਦਿਉ। ਤਨਖ਼ਾਹ ਨਾਲੋਂ ਵੱਧ ਪੈਸੇ ਮੇਰੇ ਕੋਲੋਂ ਲਵੋ ਅਤੇ ਅਭਿਆਸ ਕਰੋ। ਏਸੇ ਤਰ੍ਹਾਂ ਹੀ ਹੋਇਆ ਅੱਜ ਇਹ ਮਿਸ਼ਰਾ ਭਰਾਵਾਂ ਦੀ ਜੋੜੀ ਗਾਇਨ ਦੇ ਖੇਤਰ ਵਿਚ ਵਿਸ਼ਵ ਪ੍ਰਸਿੱਧ ਹੈ। ਪੰ. ਰਾਜਨ ਸਾਜਨ ਮਿਸ਼ਰਾ ਕਿਹਾ ਕਰਦੇ ਹਨ **"ਅਸੀਂ ਕਦੇ ਸੋਚਿਆ ਵੀ ਨਹੀਂ ਸੀ ਕਿ ਸਾਨੂੰ ਏਨੀ ਪ੍ਰਸਿੱਧੀ ਪ੍ਰਾਪਤ ਹੋਵੇਗੀ। ਅੱਜ ਅਸੀਂ ਜੋ ਵੀ ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਵਾਜਿਸ਼ ਸਦਕਾ ਹੀ ਹਾਂ।"**

ਇਸੇ ਤਰ੍ਹਾਂ ਡਾ. ਮੁਸ਼ੱਰਫ ਅਲੀ (ਡਾ. ਮੂਸਾ) ਦਿੱਲੀ ਇਕ ਛੋਟੇ ਜਿਹੇ ਕਲੀਨਿਕ ਵਿਚ ਕੰਮ ਕਰਦਾ ਸੀ। ਸ੍ਰੀ ਸਤਿਗੁਰੂ ਜੀ ਦੇ ਸੰਪਰਕ ਵਿਚ ਆਇਆ। ਆਪ ਜੀ ਨੇ ਡਾ. ਮੂਸਾ ਦੀ ਤੀਖਣ ਬੁੱਧੀ ਨੂੰ ਵੇਖ ਕੇ ਹੋਰ ਅਭਿਆਸ ਲਈ ਪ੍ਰੇਰਿਆ, ਸਹਿਯੋਗ ਦਿਤਾ। ਇਲਾਜ ਲਈ ਅਸਾਧ ਰੋਗਾਂ ਦੇ ਮਰੀਜ਼ ਭੇਜੇ, ਠੀਕ ਹੋਏ। ਛੇਤੀ ਹੀ ਡਾ. ਮੂਸਾ ਦਿੱਲੀ ਵਿਚ

ਪ੍ਰਸਿੱਧ ਹੋ ਗਿਆ। ਅੱਜ ਡਾ. ਮੂਸਾ ਦਾ ਲੰਡਨ (ਇੰਗਲੈਂਡ) ਦੇ ਸੈਂਟਰ ਵਿਚ ਬਹੁਤ ਵੱਡਾ ਕਲੀਨਿਕ ਹੈ। ਸ਼ਾਹੀ ਪ੍ਰਵਾਰ ਦਾ ਇਲਾਜ ਵੀ ਕਰਦਾ ਹੈ। ਡਾ. ਮੂਸਾ ਨੇ ਲੰਡਨ ਵਿਚ ਪ੍ਰੈਸ ਕਾਨਫ਼ਰੰਸ ਵਿਚ ਬੋਲਦਿਆਂ ਕਿਹਾ- **"ਮੈਨੂੰ ਜਿੰਨੀ ਵੀ ਸਫ਼ਲਤਾ ਮਿਲੀ ਹੈ, ਅਸਾਧ ਰੋਗੀਆਂ ਨੂੰ ਠੀਕ ਕਰਨ ਦੀ, ਮੇਰੀ ਅਕਲ ਤੋਂ ਵੱਧ ਸੱਚੇ ਪਾਤਸ਼ਾਹ ਜੀ ਦੀ ਦੈਵੀ ਮਿਹਰੇ-ਨਦਰਿ ਦਾ ਕ੍ਰਿਸ਼ਮਾ ਹੈ। ਜੇ ਸੱਚੇ ਪਾਤਸ਼ਾਹ ਮੇਰੇ 'ਤੇ ਬਖਸ਼ਿਸ਼ ਨਾ ਕਰਦੇ ਤਾਂ ਮੈਂ ਦਿੱਲੀ ਵਿਚ ਹੀ ਛੋਟੇ ਜਿਹੇ ਕਲੀਨਿਕ ਵਿਚ ਹੁੰਦਾ।"**

ਸ੍ਰੀ ਸਤਿਗੁਰੂ ਜੀ ਨੇ ਕੇਵਲ ਵਿਰਸੇ ਨੂੰ ਸੰਭਾਲਣ ਅਤੇ ਵਿਕਾਸ ਕਾਰਜਾਂ ਵਿਚ ਹੀ ਨਹੀਂ ਯਤਨ ਕੀਤੇ ਸਗੋਂ ਵਿਰਸੇ ਨੂੰ ਸੰਭਾਲਣ ਵਾਲਿਆਂ ਦੇ ਬੁਢਾਪੇ ਨੂੰ ਵੀ ਸਾਂਭਿਆ। ਜਿਨ੍ਹਾਂ ਮਹਾਂ-ਪੁਰਸ਼ਾਂ ਨੇ ਆਪਣੇ ਦੇਸ਼- ਕੌਮ ਪ੍ਰਤੀ, ਆਪਣੇ ਵਿਰਸੇ ਪ੍ਰਤੀ ਆਪਣਾ ਜੀਵਨ ਲਗਾ ਦਿਤਾ। ਜਿਵੇਂ ਪ੍ਰਸਿੱਧ ਸੁਤੰਤਰਤਾ ਸੰਗ੍ਰਾਮੀ ਅਤੇ ਇਤਿਹਾਸਕਾਰ ਪੰਡਤ ਸੁੰਦਰ ਲਾਲ, ਗਦਰ ਪਾਰਟੀ ਦੇ ਪ੍ਰਸਿਧ ਆਗੂ ਬਾਬਾ ਸੋਹਣ ਸਿੰਘ ਭਕਨਾ, ਸ਼ਹੀਦ ਭਗਤ ਸਿੰਘ ਦੇ ਭਰਾ ਸ੍ਰ ਰਾਜਿੰਦਰ ਸਿੰਘ, ਖੇਡ ਮੁਕਾਬਲਿਆਂ ਵਿਚ ਤਗਮੇਂ ਜਿੱਤ ਕੇ ਭਾਰਤ ਦਾ ਨਾਂ ਉੱਚਾ ਕਰਨ ਵਾਲਾ ਸ. ਗ਼ੁਲਾਬ ਸਿੰਘ ਅਥਲੀਟ, ਪੰਜਾਬੀ ਸਾਹਿਤ ਦੇ ਬਾਬਾ ਬੋਹੜ ਸੰਤ ਸਿੰਘ ਸੇਖੋਂ, ਕਾਮਰੇਡ ਸੁਰਜੀਤ ਖ਼ੁਰਸ਼ੀਦੀ ਆਦਿ ਅਨੇਕਾਂ ਹੀ ਹਨ ਜਿਨ੍ਹਾਂ ਦੇ ਬੁਢਾਪੇ ਨੂੰ ਨਿਸਚਿੰਤ ਕੀਤਾ- ਸਤਿਗੁਰੂ ਜਗਜੀਤ ਸਿੰਘ ਜੀ ਨੇ।

ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਹੋ ਰਹੇ ਅਨੇਕਾਂ ਵਿਕਾਸ ਕਾਰਜਾਂ ਵਿਚੋਂ ਇਕ ਮਹੱਤਵਪੂਰਨ ਕਾਰਜ ਹੈ - ਵਿਦਿਅਕ ਅਦਾਰਿਆਂ ਦੀ ਸਥਾਪਨਾ।

ਅੰਗ੍ਰੇਜ਼ ਰਾਜ ਵੇਲੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੱਖਾਂ ਨੇ ਵਿਦੇਸ਼ੀ ਹਾਕਮਾਂ ਦੀ ਬਣੀ ਹਰ ਵਸਤੂ ਦੇ ਬਾਈਕਾਟ ਦੇ ਨਾਲ-ਨਾਲ ਕਚਹਿਰੀਆਂ, ਰੇਲ, ਡਾਕ-ਤਾਰ ਅਤੇ ਵਿਦਿਅਕ ਅਦਾਰਿਆਂ ਦਾ ਵੀ ਪੂਰਨ ਬਾਈਕਾਟ ਕੀਤਾ ਜਿਸ ਕਰਕੇ ਨਾਮਧਾਰੀ ਸਮਾਜ ਵਿਚ ਸਕੂਲੀ ਸਿੱਖਿਆ ਦੀ ਘਾਟ ਰਹਿ ਗਈ। ਦੇਸ਼ ਆਜ਼ਾਦ ਹੁੰਦਿਆਂ ਹੀ ਇਸ ਘਾਟ ਨੂੰ ਪੂਰਨ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਕਾਰੀ ਸਕੂਲਾਂ ਵਿਚ ਪੜ੍ਹਨ ਦੀ ਇਜਾਜ਼ਤ ਦਿੱਤੀ ਅਤੇ ਸਤ੍ਰਿਗਰੂ

ਹਰੀ ਸਿੰਘ ਮਹਾਂ ਵਿਦਿਆਲੇ ਦੀ ਸਥਾਪਨਾ ਕੀਤੀ-ਇਸ ਕਾਰਜ ਨੂੰ ਅੱਗੇ ਤੋਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਹਰੀ ਸਿੰਘ ਕਾਲਜ ਬਣਾਇਆ। ਸੰਤ ਨਗਰ ਵਿਖੇ ਅਟੱਲ ਪ੍ਰਤਾਪੀ ਕੰਨਿਆਂ ਮਹਾਂ ਵਿਦਿਆਲਾ, ਦਿੱਲੀ ਵਿਖੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਹਾਇਰ ਸੈਕੰਡਰੀ ਸਕੂਲ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਮੰਡੀ (ਹਿਮਾਚਲ) ਅਤੇ ਸਿਰਸਾ (ਹਰਿਆਣਾ) ਵਿਖੇ ਵੀ ਨਾਮਧਾਰੀ ਵਿਦਿਆਲੇ ਚਲ ਰਹੇ ਹਨ। ਬੈਂਕੌਂਕ (ਥਾਈਲੈਂਡ) ਵਿਖੇ ਇੰਟਰਨੈਸ਼ਨਲ ਸਕੂਲ ਚਲ ਰਿਹਾ ਹੈ ਜਿਸ ਵਿਚ ਕਰੀਬ ਤੇਰ੍ਹਾਂ ਦੇਸ਼ਾਂ ਦੇ ਵਿਦਿਆਰਥੀ ਪੜ੍ਹਦੇ ਹਨ ਉਨ੍ਹਾਂ ਨੂੰ ਬਾਕੀ ਵਿਸ਼ਿਆਂ ਦੇ ਨਾਲ ਇਕ ਚੋਣਵਾਂ ਵਿਸ਼ਾ ਪੰਜਾਬੀ ਵੀ ਪੜ੍ਹਾਇਆ ਜਾਂਦਾ ਹੈ।

ਆਪ ਜੀ ਨੇ ਮਾਂ ਬੋਲੀ ਪੰਜਾਬੀ ਦੇ ਵਿਕਾਸ ਲਈ ਅਨੇਕਾਂ ਸਫ਼ਲ ਯਤਨ ਕੀਤੇ ਹਨ। ਵਿਦੇਸ਼ਾਂ ਵਿਚ ਵੱਸਦੇ ਹਰ ਉਮਰ ਦੇ ਨਾਮਧਾਰੀ ਸਿੱਖਾਂ ਨੂੰ ਪੰਜਾਬੀ ਪੜ੍ਹਾਉਣ ਲਈ ਆਪ ਜੀ ਅਧਿਆਪਕ ਭੇਜਦੇ ਹਨ। ਅਮਰੀਕਨ ਸਿੱਖਾਂ ਨੂੰ ਪੰਜਾਬੀ ਪੜ੍ਹਾਉਣ ਲਈ ਆਪ ਜੀ ਨੇ ਵਿਦਵਾਨ ਅਮਰੀਕਾ ਭੇਜੇ ਹਨ। ਆਪ ਜੀ ਨੇ ਵਿਸ਼ਵ ਪੰਜਾਬੀ ਕਾਨਫਰੰਸਾਂ ਅਯੋਜਤ ਕੀਤੀਆਂ। ਪੰਜਾਬੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਯਤਨਸ਼ੀਲ ਜਥੇਬੰਦੀਆਂ ਨੂੰ ਹਰ ਤਰ੍ਹਾਂ ਦਾ ਸਹਿਯੋਗ ਦੇਂਦੇ ਹਨ।

ਆਪ ਜੀ ਨੇ ਪੂਰਵ ਸਤਿਗੁਰੂ ਸਾਹਿਬਾਨ ਦਾ ਨਾਮ ਸੰਸਾਰ ਭਰ ਵਿਚ ਰੌਸ਼ਨ ਕਰਨ ਲਈ ਕਈ ਸ਼ਤਾਬਦੀਆਂ ਮਨਾਈਆਂ। ਸੰਨ 1969 ਈ. ਵਿਚ ਪੰਜ ਸੌ ਸਾਲਾ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ, 1963 ਈ. ਵਿਚ ਅਨੰਦ ਕਾਰਜ ਸ਼ਤਾਬਦੀ, 1972 ਵਿਚ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ, 1989-90 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਅਤੇ 1999 ਈ. ਵਿਚ ਤਿੰਨ ਸੌ ਖਾਲਸਾ ਸਾਜਨਾ ਵਰ੍ਹਾ ਅਤੇ 2004 ਈ. ਵਿਚ ਗੁਰੂ ਅੰਗਦ ਦੇਵ ਜੀ ਦਾ 400 ਸਾਲਾ ਪ੍ਰਕਾਸ਼ ਦਿਵਸ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਇਨ੍ਹਾਂ ਸਮਾਗਮਾਂ ਨਾਲ ਸੰਬੰਧਿਤ ਸੈਮੀਨਾਰ ਕਰਵਾਏ। ਸ਼ਤਾਬਦੀਆਂ ਨਾਲ ਸਬੰਧਿਤ ਸਾਹਿਤ ਛਪਵਾ ਕੇ ਇਤਿਹਾਸ ਨੂੰ ਉਜਾਗਰ ਕੀਤਾ। ਸਤਿਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਪ੍ਰਚਾਰਿਆ

ਅਤੇ ਪ੍ਰਸਾਰਿਆ।

ਇਸ ਤੋਂ ਬਿਨਾਂ ਸਤਿਗੁਰੂ ਰਾਮ ਸਿੰਘ ਜੀ ਦੀ ਫ਼ਿਲਾਸਫ਼ੀ ਨੂੰ ਪ੍ਰਚਾਰਨ ਲਈ ਆਪ ਜੀ ਨੇ ਬਨਾਰਸ ਵਿਖੇ ਸੰਪੂਰਨਾਨੰਦ ਸੰਸਕ੍ਰਿਤ ਯੂਨੀਵਰਸਿਟੀ ਵਿਚ ਅਤੇ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ 'ਸਤਿਗੁਰੂ ਰਾਮ ਸਿੰਘ ਚੇਅਰ' ਸਥਾਪਿਤ ਕਰਵਾਈਆਂ।

ਨਵ-ਉਸਾਰੀ ਦੇ ਖੇਤਰ ਵਿਚ ਸੁਤੰਤਰਤਾ ਸੰਗ੍ਰਾਮ ਦੀ ਜਨਮ ਭੂਮੀ ਸ੍ਰੀ ਭੈਣੀ ਸਾਹਿਬ ਨੂੰ ਨਵਾਂ ਰੂਪ ਦਿਤਾ ਹੈ। ਏਥੇ ਬਿਨਾਂ ਥੰਮਾਂ ਤੋਂ ਏਸ਼ੀਆ ਦਾ ਪਹਿਲਾ ਵੱਡਾ ਹਾਲ ਅਤੇ ਬਿਨਾਂ ਬਾਹਰੋਂ ਪਾਣੀ ਲਿਆ ਤੋਂ ਰਾਮ ਸਰੋਵਰ ਨੂੰ ਆਪਣੀ ਹੀ ਕਿਸਮ ਦਾ ਨਿਵੇਕਲਾ ਰੂਪ ਦੇ ਕੇ - ਦੋ ਅਜੂਬੇ ਬਣਾ ਦਿਤੇ ਹਨ। 66 ਸ਼ਹੀਦਾਂ ਦੀ ਯਾਦ ਵਿਚ ਨਾਮਧਾਰੀ ਸ਼ਹੀਦੀ ਸਮਾਰਕ- ਮਲੇਰਕੋਟਲਾ ਵਿਖੇ ਬਣਿਆ 66 ਫੁੱਟ ਉੱਚਾ ਖੰਡਾ ਵੀ ਸਿੱਖ ਜਗਤ ਵਿਚ ਬਣਿਆ ਇਸ ਕਿਸਮ ਦਾ ਪਹਿਲਾ ਨਿਸ਼ਾਨ ਹੈ। ਇਸਦੇ ਨਾਲ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਸਥਾਨ ਰਾਈਆਂ, ਸ਼ਹੀਦੀ ਸਮਾਰਕ ਲੁਧਿਆਣਾ ਅਤੇ ਸ਼ਹੀਦੀ ਸਮਾਰਕ ਅੰਮ੍ਰਿਤਸਰ ਵੀ ਬਣ ਚੁੱਕੇ ਹਨ, ਹੁਣ ਇਕ ਹੋਰ ਬਹੁਤ ਵੱਡਾ ਕਾਰਜ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਾਤਲ ਬਣ ਰਿਹਾ ਹੈ। ਲੁਧਿਆਣਾ ਵਿਖੇ ਇਸ ਆਧੁਨਿਕ ਤਕਨੀਕ ਵਾਲੇ 300 ਬੈੱਡਾਂ ਦੇ ਹਸਪਤਾਲ ਦਾ ਨੀਂਹ ਪੱਥਰ ਸਤਿਗੁਰੂ ਜਗਜੀਤ ਸਿੰਘ ਜੀ ਨੇ 28 ਅਕਤੂਬਰ 2000 ਈ. ਨੂੰ ਆਪਣੇ ਕਰ-ਕਵਲਾਂ ਨਾਲ ਰੱਖਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਪੱਧਰੀ ਸਰਬ ਧਰਮ ਸੰਮੇਲਨਾਂ ਵਿਚ ਭਾਗ ਲੈ ਕੇ ਦੇਸ਼ਾਂ-ਦੇਸ਼ਾਂਤਰਾਂ ਵਿਚ ਸਿੱਖ ਧਰਮ ਦੀ ਮਾਣਯੋਗ ਪਛਾਣ ਬਣਾਈ। ਸੰਨ 1961 ਈ. ਵਿਚ ਵਿਦੇਸ਼ ਦੌਰੇ ਸਮੇਂ ਆਪ ਜੀ ਜਾਪਾਨ ਗਏ। ਉਥੇ ਬੁੱਧ ਧਰਮ ਦੀ ਇਕ ਬਹੁਤ ਵੱਡੀ ਯੂਨੀਵਰਸਿਟੀ ਹੈ। ਜਿਥੇ ਹੋਰ ਕਈ ਯੂਨੀਵਰਸਿਟੀਆਂ ਦੇ ਵਿਦਿਆਰਥੀ ਆ ਕੇ ਬੁੱਧ ਧਰਮ ਦੀ ਸਿੱਖਿਆ ਪ੍ਰਾਪਤ ਕਰਦੇ ਹਨ। ਯੂਨੀਵਰਸਿਟੀ ਦੇ ਧਰਮ ਅਧਿਐਨ ਸਮਾਗਮ ਵਿਚ ਆਪ ਜੀ ਨੇ ਦਰਸ਼ਨ ਦਿੱਤੇ। ਆਪ ਜੀ ਦੇ ਨਾਲ ਡਾ. ਗੁਪਾਲ ਸਿੰਘ ਅਤੇ ਰਘੁਬੀਰ ਸਿੰਘ ਪੰਜ ਹਜ਼ਾਰੀ ਸਿੱਖ

ਵਿਦਵਾਨ ਵੀ ਸਨ। ਵਿਦਿਆਰਥੀਆਂ ਨੇ ਇਕ ਸੁਆਲ ਕਰ ਦਿਤਾ ਕਿ ਸਭ ਦਾ ਸਾਂਝਾ ਧਰਮ ਕੀ ਹੈ? ਵਿਦਵਾਨਾਂ ਨੇ ਲੰਮੇ ਲੰਮੇ ਵਿਖਿਆਨਾਂ ਦੁਆਰਾ ਸਪਸ਼ਟ ਕਰਨ ਦੀ ਕੋਸ਼ਿਸ਼ ਕੀਤੀ, ਪਰ ਵਿਦਿਆਰਥੀਆਂ ਦੀ ਤਸੱਲੀ ਨਾ ਹੋਈ। ਅੰਤ ਵਿਚ ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ - "ਬੋਲੀਐ ਸਚ ਧਰਮ ਝੂਠ ਨ ਬੋਲੀਐ।" ਸੱਚ ਬੋਲਣਾ ਸਭ ਦਾ ਸਾਂਝਾ ਧਰਮ ਹੈ। ਜਿਹੜੇ ਰੱਬ ਦੀ ਹੋਂਦ ਨੂੰ ਨਹੀਂ ਵੀ ਮੰਨਦੇ- ਨਾਸਤਕ ਹਨ, ਸੱਚ ਬੋਲਣਾ ਉਨ੍ਹਾਂ ਦਾ ਵੀ ਧਰਮ ਹੈ।

-ਸੱਚ ਪ੍ਰਮਾਤਮਾ ਹੈ। ਜੇ ਸਾਰੇ ਸੱਚ ਦੇ ਧਾਰਣੀ ਬਣ ਜਾਂਣ ਤਾਂ ਸਾਰੇ ਹੀ ਝਗੜੇ ਮੁੱਕ ਸਕਦੇ ਹਨ।"

ਇਕ ਵੇਰ ਆਪ ਜੀ ਵਿਸ਼ਵ ਅਮਨ ਕੌਂਸਲ ਦੀ ਕਾਨਫ਼ਰੰਸ 'ਚੋਂ ਬਾਹਰ ਆਏ ਤਾਂ ਕੁਝ ਧਾਰਮਿਕ ਸੱਜਣਾਂ ਨੇ ਆਪ ਨੂੰ ਕਿਹਾ - "ਤੁਸੀਂ ਇਨ੍ਹਾਂ ਰੂਸੀਆਂ ਨਾਲ ਕਿਵੇਂ? ਇਹ ਤੇ ਬੜੇ ਨਾਸਤਕ ਲੋਕ ਹਨ। ਧਰਮ ਨਾਲ ਇਨ੍ਹਾਂ ਦਾ ਕਿਤੇ ਦੂਰ ਦਾ ਵੀ ਵਾਸਤਾ ਨਹੀਂ।"

ਸਤਿਗੁਰੂ ਜੀ ਦਾ ਜੁਆਬ ਸੀ: "ਇਹ ਸੰਸਾਰ ਅਮਨ ਕਾਇਮ ਕਰਨ ਲਈ ਯਤਨਸ਼ੀਲ ਹਨ, ਮੈਂ ਇਨ੍ਹਾਂ ਨੂੰ ਆਖਦਾ ਹਾਂ ਕਿ ਜੇ ਅਮਨ ਚਾਹੁੰਦੇ ਹੋ ਤਾਂ ਗੁਰੂ ਨਾਨਕ ਦੀ ਗੱਲ ਮੰਨ ਲਵੋ-ਸਰਬਤ ਦੇ ਭਲੇ ਦੇ ਮਾਰਗ 'ਤੇ ਚੱਲ ਕੇ ਹੀ ਸਾਂਤੀ ਹੋ ਸਕਦੀ ਹੈ।"

ਅਮਨ, ਏਕਤਾ ਅਤੇ ਧਾਰਮਿਕ ਸਦਭਾਵਨਾ ਦਾ ਸੰਦੇਸ਼ ਦੇਣ ਲਈ ਆਪ ਜੀ ਨੇ 1999 ਵਿਚ ਕੇਪਟਾਊਨ (ਦੱਖਣੀ ਅਫ਼ਰੀਕਾ) ਵਿਖੇ ਵਿਸ਼ਵ ਧਰਮਾਂ ਦੀ ਪਾਰਲੀਮੈਂਟ ਵਿਚ ਭਾਗ ਲੈਣ ਲਈ ਆਪਣਾ ਡੈਲੀਗੇਸ਼ਨ ਭੇਜਿਆ। 27 ਤੋਂ 31 ਅਗਸਤ, 2000 ਨਿਊਯਾਰਕ ਵਿਖੇ ਯੂ. ਐਨ. ਓ. ਦੇ ਜਨਰਲ ਅਸੈਂਬਲੀ ਹਾਲ ਵਿਚ ਵਿਸ਼ਵ ਅਮਨ ਸਿਖਰ ਸੰਮੇਲਨ ਹੋਇਆ। ਇਸ ਸੰਮੇਲਨ ਵਿਚ ਭਾਗ ਲੈਣ ਲਈ ਸੰਸਾਰ ਭਰ ਤੋਂ 90 ਦੇਸ਼ਾਂ ਦੇ ਕਰੀਬ 2000 ਆਗੂ ਇਕੱਤਰ ਹੋਏ। ਇਸ ਸਮੇਂ ਸੰਮੇਲਨ ਦੇ ਜਨਰਲ ਸਕੱਤਰ ਸ੍ਰੀ ਬਾਵਾ ਜੈਨ ਨੇ ਕਿਹਾ, **"ਇਹ ਮੇਰੇ ਆਚਾਰੀਆ ਸੁਸ਼ੀਲ ਮੁਨੀ ਜੀ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤੀ ਚਰਚਾ ਦਾ ਸੁਪਨਾ ਸਾਕਾਰ ਹੋ ਰਿਹਾ ਹੈ। ਉਨ੍ਹਾਂ ਦੀ ਇੱਛਾ ਸੀ ਕਿ ਯੂ. ਐਨ. ਓ. ਵਿਚ ਵਿਸ਼ਵ ਅਮਨ ਸਿਖਰ ਸੰਮੇਲਨ ਕੀਤਾ ਜਾਵੇ। ਅੱਜ**

**ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਸਿਖਰ ਸੰਮੇਲਨ ਕਰਦਿਆਂ ਮੈਨੂੰ ਇੰਜ ਖ਼ੁਸ਼ੀ ਹੋ ਰਹੀ ਹੈ ਜਿਵੇਂ ਮੈਂ ਆਪਣੇ ਪ੍ਰਲੋਕ ਗਵਨ ਕਰ ਚੁੱਕੇ ਆਚਾਰੀਆ ਜੀ ਦੀ ਹਜ਼ੂਰੀ ਵਿਚ ਹੀ ਸੰਮੇਲਨ ਕਰ ਰਿਹਾ ਹੋਵਾਂ।"** ਇਸ ਸੰਮੇਲਨ ਸਮੇਂ ਆਪ ਜੀ ਨੇ ਵਿਸ਼ਵ ਅਮਨ ਲਈ ਸੰਦੇਸ਼ ਦੇਂਦਿਆਂ ਫ਼ਰਮਾਇਆ: "ਸਾਨੂੰ ਆਪਣੇ ਹੱਕ 'ਚੋਂ ਕੁਝ ਦਾਨ ਕਰਨਾ ਚਾਹੀਦਾ ਹੈ। ਦੂਸਰੇ ਦੇ ਹੱਕ ਨੂੰ ਖੋਹਣਾ ਨਹੀਂ ਚਾਹੀਦਾ, ਉਸ ਦੀ ਰਾਖੀ ਕਰਨੀ ਚਾਹੀਦੀ ਹੈ। ਇਸ ਨਾਲ ਸਾਰੇ ਹੀ ਝਗੜੇ ਮੁੱਕ ਸਕਦੇ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਤੋਂ ਹੀ ਆਪ ਜੀ ਵਿਸ਼ਵ ਸ਼ਾਕਾਹਾਰੀ ਕਾਨਫ਼ਰੰਸਾਂ ਵਿਚ ਭਾਗ ਲੈਂਦੇ ਰਹੇ, ਕਈ ਵਾਰੀ ਸ਼ਾਕਾਹਾਰੀ ਕਾਨਫਰੰਸਾਂ ਆਪ ਨੇ ਕਰਵਾਈਆਂ ਵੀ। ਜੁਲਾਈ 2000 ਈ. ਨੂੰ ਟੋਰਾਂਟੋ (ਕੈਨੇਡਾ) ਵਿਖੇ 34ਵੀਂ ਵਿਸ਼ਵ ਸ਼ਾਕਾਹਾਰੀ ਕਾਨਫ਼ਰੰਸ ਸਮੇਂ ਆਪ ਜੀ ਨੇ ਫ਼ਰਮਾਇਆ: "ਅਮਨ ਅਤੇ ਸ਼ਾਕਾਹਾਰ ਦਾ ਬਹੁਤ ਨੇੜੇ ਦਾ ਸੰਬੰਧ ਹੈ, ਜਦ ਤੱਕ ਜੀਵ ਹਿੰਸਾ ਹੈ, ਤਦ ਤਕ ਅਮਨ ਨਹੀਂ ਹੋ ਸਕਦਾ। ਸਾਨੂੰ ਕੇਵਲ ਮਨੁੱਖਤਾ ਦੇ ਭਲੇ ਹੀ ਦੇ ਲਈ ਨਹੀਂ ਸਗੋਂ ਪ੍ਰਾਣੀ ਮਾਤਰ ਦੇ ਭਲੇ ਲਈ ਸੋਚਣਾ ਚਾਹੀਦਾ ਹੈ।"

ਪਸ਼ੂ ਧਨ ਦੀ ਸਾਂਭ ਸੰਭਾਲ ਅਤੇ ਨਸਲ ਸੁਧਾਰ ਦਾ ਸ਼ੌਂਕ ਆਪ ਜੀ ਨੂੰ ਸਤਿਗੁਰੂ-ਪਿਤਾ ਤੋਂ ਵਿਰਸੇ ਵਿਚ ਹੀ ਪ੍ਰਾਪਤ ਹੋਇਆ। ਆਪ ਅੰਤਰਰਾਸ਼ਟਰੀ ਪਸ਼ੂ ਪ੍ਰਦਰਸ਼ਨੀਆਂ ਵਿਚ ਭਾਗ ਲੈਂਦੇ ਅਤੇ ਵਡਮੁੱਲੇ ਸੁਝਾਅ ਦੇਂਦੇ।

ਗਊ-ਧਨ ਦੀ ਸਾਂਭ-ਸੰਭਾਲ ਅਤੇ ਨਸਲ ਸੁਧਾਰ ਵਾਸਤੇ ਆਪ ਦੇ ਵਡਮੁੱਲੇ ਯੋਗਦਾਨ ਨੂੰ ਮੱਦੇ-ਨਜ਼ਰ ਰੱਖਦਿਆਂ ਸੰਨ 1965 ਈ. ਵਿਚ ਹੈਦਰਾਬਾਦ ਵਿਖੇ ਗੋ-ਸੰਵਰਧਨ ਸੰਮਤੀ ਨੇ ਆਪ ਜੀ ਨੂੰ **'ਗੋਪਾਲ ਰਤਨ'** ਦੀ ਉਪਾਧੀ ਨਾਲ ਸਨਮਾਨਿਤ ਕੀਤਾ।

ਸ੍ਰੀ ਸਤਿਗੁਰੂ ਜੀ ਵੱਲੋਂ ਅਨੇਕਾਂ ਗਰੀਬ ਰੋਗੀਆਂ ਦਾ ਆਪਣੇ ਖਰਚੇ ਤੇ ਇਲਾਜ ਕਰਵਾਇਆ ਜਾਂਦਾ ਹੈ। ਇਸ ਪਰਉਪਕਾਰੀ ਕਾਰਜ ਕਰਕੇ ਡਾਕਟਰ ਐਸੋਸੀਏਸ਼ਨ (ਲੁਧਿਆਣਾ) ਨੇ ਆਪ ਜੀ ਨੂੰ **"ਧਰਮ ਰੱਖਿਅਕ"** ਦਾ ਸਨਮਾਨ ਭੇਟ ਕੀਤਾ।

ਇੰਟਰਨੈਸ਼ਨਲ ਭਾਈ ਮਰਦਾਨਾ ਕੀਰਤਨ ਦਰਬਾਰ ਸੋਸਾਇਟੀ

ਨੇ ਗੁਰੂ ਘਰ ਦੀਆਂ ਕੀਰਤਨ ਦੀਆਂ ਪੁਰਾਤਨ ਰੀਤਾਂ ਨੂੰ ਸੰਭਾਲਨ ਅਤੇ ਪਰਸਾਰਨ ਕਰਕੇ ਆਪ ਜੀ ਨੂੰ **'ਭਾਈ ਮਰਦਾਨਾ ਐਵਾਰਡ'** ਭੇਟ ਕੀਤਾ।

ਆਪ ਜੀ ਪ੍ਰਮੁੱਖ ਸੰਗੀਤਕਾਰ ਉਸਤਾਦਾਂ ਪਾਸ ਆਪਣੇ ਸਿਖਿਆਰਥੀ ਭੇਜ ਕੇ ਸਭ ਦੇ ਗਾਇਨ ਅਤੇ ਵਾਦਨ ਦੀ ਵੰਨਗੀ ਨੂੰ ਇਕੱਤ੍ਰ ਕਰ ਰਹੇ ਹਨ। ਆਪ ਜੀ ਨੇ ਕਈ ਵਾਰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਕਰਵਾਏ ਜਿਨ੍ਹਾਂ ਵਿਚ ਬਿਨਾਂ ਟਿਕਟ ਖ਼ਰਚਿਆਂ ਤੋਂ ਸੰਗੀਤ ਪ੍ਰੇਮੀ ਸ਼੍ਰੋਮਣੀ ਸੰਗੀਤਕਾਰਾਂ ਨੂੰ ਸੁਣ ਸਕਦੇ ਸਨ। ਸ਼ਾਸ਼ਤ੍ਰੀ ਸੰਗੀਤ ਨੂੰ ਪ੍ਰਚਾਰਨ ਅਤੇ ਅਨੇਕਾਂ ਸੰਗੀਤਕਾਰ ਤਿਆਰ ਕਰਨ ਲਈ ਆਪ ਜੀ ਦੇ ਵਡਮੁੱਲੇ ਯੋਗਦਾਨ ਕਰਕੇ ਬਾਬਾ ਹਰਬੱਲਭ ਸੰਗੀਤ ਦਰਬਾਰ ਸੁਸਾਇਟੀ ਨੇ ਆਪ ਨੂੰ **'ਸੰਗੀਤਾਚਾਰਯ'** ਸਨਮਾਨ ਭੇਟ ਕੀਤਾ।

4 ਨਵੰਬਰ, 1999 ਨੂੰ ਸਰੋਦ ਘਰ ਗਵਾਲੀਅਰ ਵਿਖੇ ਉਸਤਾਦ ਹਾਫ਼ਿਜ਼ ਅਲੀ ਖ਼ਾਂ ਮੈਮੋਰੀਅਲ ਸੋਸਾਇਟੀ ਵਲੋਂ ਉਸਤਾਦ ਅਮਜਦ ਅਲੀ ਖ਼ਾਂ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਨੂੰ **"ਸੰਗੀਤ ਮਨੀਸ਼ੀ"** ਸਨਮਾਨ ਭੇਟ ਕੀਤਾ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੀ ਹੈ ਕਿ ਅੱਜ ਨਾਮਧਾਰੀ ਪੰਥ ਦਾ ਰੁਤਬਾ ਸਿਖਰ ਦੀਆਂ ਬੁਲੰਦੀਆਂ ਛੂਹ ਰਿਹਾ ਹੈ। ਸਿੱਖ ਪੰਥ ਦੇ ਸਰਵਉੱਚ ਤਖ਼ਤ ਸ੍ਰੀ ਅਕਾਲ ਤਖ਼ਤ ਤੋਂ ਕਿਸੇ ਵੇਲੇ ਅੰਗ੍ਰੇਜ਼ ਭਗਤ ਪੁਜਾਰੀਆਂ ਵੱਲੋਂ ਫ਼ਤਵਾ ਜਾਰੀ ਕੀਤਾ ਗਿਆ ਸੀ ਕਿ ਨਾਮਧਾਰੀ ਸਿੱਖ ਨਹੀਂ। ਅੱਜ ਉਸੇ ਅਕਾਲ ਤਖ਼ਤ ਤੋਂ ਨਾਮਧਾਰੀ ਸ਼ਹੀਦਾਂ ਨੂੰ ਸਿੱਖ ਕੌਮ ਦੇ ਸ਼ਹੀਦ ਕਹਿ ਕੇ ਸਤਿਕਾਰਿਆ ਗਿਆ ਹੈ। ਤਖ਼ਤ ਸ੍ਰੀ ਹਜ਼ੂਰ ਸਾਹਿਬ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਸ੍ਰੀ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ ਗਿਆ।

ਰਾਸ਼ਟਰੀ ਪੱਧਰ ਦੇ ਖੇਡ ਸਨਮਾਨ ਸਮਾਰੋਹ ਸ੍ਰੀ ਸਤਿਗੁਰੂ ਜੀ ਦੀ ਪਾਵਨ ਛਤਰ ਛਾਇਆ ਹੇਠ ਨੇਪਰੇ ਚੜ੍ਹਦੇ ਹਨ। ਸਾਡੇ ਅੰਤਰ ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਖਿਡਾਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਕੇ ਫਖ਼ਰ ਮਹਿਸੂਸ ਕਰਦੇ ਹਨ।

ਉਸ ਵੇਲੇ ਸਾਰੇ ਯੂਰਪ ਵਿਚ ਸ੍ਰੀ ਸਤਿਗੁਰੂ ਜੀ ਦੀ ਜੈ ਜੈ ਕਾਰ ਹੋਈ ਜਦ ਸੰਨ 1978 ਈ. ਵਿਚ ਇੰਗਲੈਂਡ ਨਿਵਾਸੀ ਲੰਬੀ ਔੜ ਕਾਰਨ ਪ੍ਰੇਸ਼ਾਨ ਸਨ। ਸਾਰੇ ਪਾਸੇ ਸੋਕਾ ਪੈ ਗਿਆ ਸੀ, ਡਰ ਸੀ ਕਿਤੇ

ਕਾਲ ਨਾ ਪੈ ਜਾਵੇ, ਪੀਣ ਵਾਲੇ ਪਾਣੀ ਦੀ ਸਮੱਸਿਆ ਨਾ ਆ ਜਾਵੇ। ਵਿਗਿਆਨੀਆਂ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਮੌਸਮ ਵਿਭਾਗ ਵਾਲੇ ਅਜੇ ਲੰਮੇ ਸਮੇਂ ਤੱਕ ਔੜ ਹੀ ਦਸ ਰਹੇ ਸਨ। ਇਸੇ ਦੌਰਾਨ ਅਗਸਤ ਮਹੀਨੇ ਵਿਚ ਸ੍ਰੀ ਸਤਿਗੁਰੂ ਜੀ ਇੰਗਲੈਂਡ ਦਰਸ਼ਨ ਦਿੱਤੇ। ਉਥੋਂ ਦੇ ਅੰਗ੍ਰੇਜ਼ਾਂ ਅਤੇ ਭਾਰਤੀ ਮੂਲ ਦੇ ਪਤਵੰਤੇ ਵਿਅਕਤੀਆਂ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੀਂਹ ਵਾਸਤੇ ਅਰਜ਼ ਕੀਤੀ। ਸ੍ਰੀ ਸਤਿਗੁਰੂ ਜੀ ਉਨ੍ਹਾਂ ਨੂੰ ਧਰਵਾਸ ਦੇਂਦਿਆਂ ਫ਼ਰਮਾਇਆ: "ਕੱਲ੍ਹ ਨੂੰ ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਅਰਦਾਸ ਕਰਾਂਗੇ, ਆਪਾਂ ਤੇ ਬੇਨਤੀ ਹੀ ਕਰ ਸਕਦੇ ਹਾਂ-ਅਕਾਲ ਪੁਰਖ ਦੇ ਚਰਨਾਂ ਵਿਚ, ਪ੍ਰਵਾਨ ਹੋ ਗਈ ਤਾਂ ਅਵੱਸ਼ ਵਰਖਾ ਹੋਵੇਗੀ।" ਅਗਲੇ ਦਿਨ ਰੱਜਵਾਂ ਮੀਂਹ ਪਿਆ ਅਤੇ ਕਈ ਦਿਨ ਪੈਂਦਾ ਰਿਹਾ। ਇੰਗਲੈਂਡ ਦੇ ਅਖ਼ਬਾਰਾਂ ਅਤੇ ਟੈਲੀਵਿਜ਼ਨ ਨੇ ਆਪ ਜੀ ਨੂੰ **"ਮੀਂਹ ਦਾ ਦੇਵਤਾ"** ਆਖਿਆ।

ਨਵੰਬਰ, 1978 ਨੂੰ ਥਾਈਲੈਂਡ ਵਿਖੇ ਡਾ. ਸੁਚਾਟ ਨੇ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਸਮੇਂ 22 ਦੇਸ਼ਾਂ ਦੇ ਧਾਰਮਿਕ ਮੁਖੀ ਸੱਦੇ, ਉਹ ਸਾਰੇ ਹੀ ਆਪੋ ਆਪਣੇ ਦੇਸ਼ ਦੀ ਮਿੱਟੀ ਨਾਲ ਲੈ ਕੇ ਆਏ ਜੋ ਨੀਂਹ ਵਿਚ ਪਾਈ ਗੲੀ। 32 ਦੇਸ਼ਾਂ ਦੇ ਰਾਸ਼ਟਰੀ ਝੰਡੇ ਝੁਲਾਏ ਗਏ। ਉਦੋਂ ਸਾਰੇ ਭਾਰਤ ਵਾਸੀਆਂ ਦਾ ਸਿਰ ਮਾਣ ਨਾਲ ਹੋਰ ਉੱਚਾ ਹੋ ਗਿਆ ਜਦ ਇਸ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਰਖਵਾਇਆ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਸਮਰੱਥ ਅਧਿਆਤਮਕ ਰਹਿਨੁਮਾ ਹਨ। ਆਪ ਜੀ ਦੇ ਸ਼ਰਧਾਲੂਆਂ ਵਿਚ ਸਹਿਜਧਾਰੀ ਸਿੱਖ ਵੀ ਹਨ। ਹਿੰਦੂ, ਮੁਸਲਮਾਨ ਅਤੇ ਈਸਾਈ ਵੀ ਹਨ। ਸ੍ਰੀ ਚਰਨਾਂ ਦੇ ਭੌਰੇ ਬਾਗੜ ਇਲਾਕੇ ਦੇ ਰਾਜਸਥਾਨੀ ਵੀ ਹਨ। ਆਪ ਜੀ ਕੇਵਲ ਧਾਰਮਿਕ ਗੁਰੂ ਹੀ ਨਹੀਂ ਸਗੋਂ ਆਦਰਸ਼ ਸਮਾਜ ਦੇ ਉਸਰੱਈਏ ਵੀ ਹਨ। ਬਹੁਮੁਖੀ ਵਿਕਾਸ ਲਈ ਸਫ਼ਲ ਮਾਰਗ ਦਰਸ਼ਕ ਹਨ। ਬਚਨ ਅਤੇ ਕਰਮ ਦੀ ਸ਼ਕਤੀ ਨਾਲ ਆਪ ਨੇ ਸਮੇਂ ਨੂੰ ਬਦਲਿਆ ਹੈ, ਅਨੇਕਾਂ ਗਾਡੀ ਰਾਹ ਚਲਾਏ ਹਨ।

ਆਪ ਬਣੇ ਸੰਵਰੇ ਰਾਹਾਂ 'ਤੇ ਨਹੀਂ ਚੱਲਦੇ; ਸਗੋਂ ਆਪ ਦਾ

ਚੱਲਣਾ ਹੀ ਨਵੇਂ ਰਸਤਿਆਂ ਨੂੰ ਜਨਮ ਦੇਂਦਾ ਹੈ। ਆਪ ਬੰਜਰ ਜ਼ਮੀਨ ਵਿਚ ਵਿਚਰੇ ਤਾਂ ਉਹ ਉਪਜਾਊ ਬਣ ਗਈ, ਰੇਤਲੇ ਟਿੱਬਿਆਂ ਤੇ ਚਰਨ ਪਾਏ ਤਾਂ ਉੱਥੇ ਹਰਿਆਵਲ ਛਾ ਗਈ। ਗਰੀਬ ਬੱਚਿਆਂ ਦੇ ਸਿਰ ਤੇ ਮੇਹਰ ਭਰਿਆ ਹੱਥ ਰੱਖਿਆ ਤਾਂ ਉਹ ਉੱਤਮ ਦਰਜੇ ਦੇ ਵਿਦਵਾਨ ਸੰਗੀਤਕਾਰ, ਖਿਡਾਰੀ ਅਤੇ ਵਿਗਿਆਨਕ ਬਣ ਗਏ। ਵਿਦੇਸ਼ਾਂ ਵਿਚ ਵਿਚਰੇ ਤਾਂ ਉਥੇ ਭਾਰਤੀ ਸੱਭਿਅਤਾ ਅਤੇ ਸਿੱਖੀ ਸਰੂਪ ਛਾ ਗਿਆ।

ਸ੍ਰੀ ਸਤਿਗੁਰੂ ਜੀ ਦਾ ਨੂਰਾਨੀ ਦਰਸ਼ਨ ਸਹਿਜ, ਸੁਹਜ ਅਤੇ ਸ੍ਰੇਸ਼ਟਤਾ ਦਾ ਪ੍ਰਤੀਕ ਹੈ। ਮੁੱਖ ਮਸਤਕ ਤੇ ਸਦਾ ਬਹਾਰ ਮੁਸਕਾਨ ਗੁਲਾਬ ਦੀ ਸੁਗੰਧੀ ਵਾਂਗ ਚਾਰ ਚੁਫ਼ੇਰੇ ਨੂੰ ਖੇੜਾ ਬਖ਼ਸ਼ਦੀ ਹੈ। ਸੱਜਣਾਂ ਵਰਗੀ ਅਪੱਣਤ ਦਾ ਅਹਿਸਾਸ ਹੁੰਦਾ ਹੈ। ਮੋਹ-ਭਰੀ ਮਿਕਨਾਤੀਸੀ ਤੱਕਣੀ ਹਰ ਕਿਸੇ ਨੂੰ ਆਪਣਾ ਬਣਾ ਲੈਣ ਦੀ ਸ਼ਕਤੀ ਰੱਖਦੀ ਹੈ। ਆਪ ਜੀ ਦਾ ਸਾਦਾ, ਸਵੱਛ, ਪਰਉਪਕਾਰੀ, ਉਦਮੀ ਅਤੇ ਰਚਨਾਤਮਕ ਰੁਝੇਵਿਆਂ ਵਾਲਾ ਜੀਵਨ ਹੀ ਆਪਣੇ ਆਪ ਵਿਚ ਉਪਦੇਸ਼ ਹੈ ਅਤੇ ਪ੍ਰੇਰਣਾ ਦਾ ਸ੍ਰੋਤ ਹੈ। ਸਰਬ-ਪੱਖੀ ਸੰਚਾਲਕ ਦੀ ਤਰ੍ਹਾਂ ਕਰਮਯੋਗੀਆਂ ਵਾਲਾ ਜੀਵਨ ਹੈ ਸਤਿਗੁਰੂ ਜਗਜੀਤ ਸਿੰਘ ਜੀ ਦਾ।

ਹਰਪਾਲ ਸਿੰਘ 'ਸੇਵਕ'

* * * * *

*ਕਹਿੰਦੇ ਸਾਂ, ਪੱਥਰ ਕਿੰਝ ਢਲਦੇ, ਇਸ ਨੇ ਢਾਲ ਵਿਖਾਇਆ।*
*ਪਾਣੀ ਵਾਂਗ ਤਰਲ ਹੈ ਕੀਤਾ, ਪੁਣ ਪੁਣ ਕੇ ਪਤਲਾਇਆ।*
*ਹੁਣ ਬੇ-ਰੜਕ ਕੈਦ ਹਾਂ ਹੋਏ, ਉਸ ਦੀਆਂ ਨਜ਼ਰਾਂ ਅੰਦਰ;*
*ਵਾਹ ਪਿਆਰਾ! ਤੂੰ ਸਰਬ ਸ਼ਕਤੀਆ, ਆਪ ਅਸਾਂ ਅਜ਼ਮਾਇਆ।*

(ਪ੍ਰੀਤਮ ਸਿੰਘ ਕਵੀ)

ਤੂ ਆਪਿ ਸਚਾ ਤੇਰੀ ਬਾਣੀ ਸਚੀ
ਆਪੇ ਅਲਖੁ ਅਥਾਹਾ ਹੇ ॥



